


# ਏਕ ਰਤੀ ਬਿਨੁ ਏਕ ਰਤੀ ਕੇ

ਪ੍ਰੋ. ਦਰਸ਼ਨ ਸਿੰਘ ਖ਼ਾਲਸਾ

# Ek ratī bin ek ratī ke

*by*

**Prof. Darshan Singh Khalsa**

*First Published in India by*
*Sikh Foundation in January 2009*

ਲੇਖਕ :

**ਪ੍ਰੋ. ਦਰਸ਼ਨ ਸਿੰਘ ਖ਼ਾਲਸਾ**

*Edit & Design :*
**Baljit Singh, Inderjeet Singh**

*Illustrations :*
*Courtesy :* SGPC, Amritsar; DSGMC, New Delhi;
Punjab & Sind Bank

*Managed, Created & Published by :*
**SIKH FOUNDATION**
PO Box 3627 Lajpat Nagar, New Delhi-110024, INDIA
*Tel.:* 98105 67300, 98115 67640 *E-mail:* sf1999@rediffmail.com
*Website:* www.sikhfoundation.in

*Book Available at :*
**India :** Amritsar - Singh Bros. *Tel.:* 91-0183-2550739
Delhi - Sikh Thought *Tel.:* 91-9810252942
**Canada :** Guru Granth Sahib (Religious) Academy
2246 Britannia Rd., Missisauga, L5M 1R3 Ont. Canada
*Tel.:* 905 799 6412 *Cell :* 416 669 9345 *Fax :* 905 799 6413
www.ggsacademy.com

ISBN : 978-81-7873-033-2

# ਕੀ ਕਿੱਥੇ

# ਦੋ ਸ਼ਬਦ

'ਤ੍ਵ ਪ੍ਰਸਾਦਿ ਸਵੱਯੇ' - ਇਸ ਰਚਨਾ ਦਾ ਸਿਰਲੇਖ ਆਪਣੇ ਆਪ ਵਿੱਚ ਇਸ ਸੰਪੂਰਨ ਰਚਨਾ ਦਾ ਸੰਖੇਪ ਸਿਧਾਂਤ ਹੈ। ਸਵੱਯੇ ਇੱਕ ਕਿਸਮ ਦੀ ਕਾਵਿ ਸ਼ੈਲੀ ਹੈ। ਤ੍ਵ ਪ੍ਰਸਾਦਿ ਤੋਂ ਭਾਵ ਹੈ ਤੇਰੀ ਕਿਰਪਾ, ਤੇਰੀ ਰਹਿਮਤ ਵਿੱਚ ਹੀ ਸਭ ਕੁਝ ਹੈ ਅਤੇ ਤਵ ਪ੍ਰਸਦਿ ਨਾਲੋਂ ਟੁੱਟ ਕੇ ਧਰਮੀ-ਕਰਮੀ ਅਖਵਾਉਣ ਵਾਲੇ 'ਏਕ ਰਤੀ ਬਿਨੁ ਏਕ ਰਤੀ ਕੇ' ਹਨ।

ਰਾਜੇ-ਮਹਾਰਾਜੇ, ਮਹਾਬਲੀ-ਸੂਰਮੇ, ਦੇਵੀ-ਦੇਵਤੇ, ਰਾਖਸ਼-ਦੈਂਤ - ਇਹ ਸਾਰੇ ਉਸ ਇੱਕ ਦੇ ਬਿਨਾ ਕੁਝ ਵੀ ਨਹੀਂ

**ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ**
**ਤਿਆਗਿ ਜਹਾਨ ਨਿਦਾਨ ਚਲੈਂਗੇ।।**

ਕਿਉਂਕਿ ਇਨ੍ਹਾਂ ਸਾਰਿਆਂ ਨੂੰ ਹਰ ਤਰ੍ਹਾਂ ਦੀ ਸ਼ਕਤੀ ਤਵ ਪ੍ਰਸਾਦਿ ਤੋਂ ਹੀ ਮਿਲ ਰਹੀ ਹੈ - 'ਜਾਚਕ ਅਨੇਕ ਸੁ ਏਕ ਦਿਵੱਯਾ' ਅਤੇ ਉਸ ਇੱਕ ਨੂੰ ਪ੍ਰਾਪਤ ਕਰਨ ਦਾ ਸਫ਼ਲ ਰਸਤਾ ਇੱਕ ਪ੍ਰੇਮ ਮਾਰਗ ਹੀ ਹੈ :

**ਸਾਚੁ ਕਹੋਂ ਸੁਨ ਲੇਹੁ ਸਭੈ**
**ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।।**

ਪਰ ਅਗਿਆਨੀ ਸੰਸਾਰ ਫੋਕੇ ਕਰਮ-ਕਾਂਡਾਂ ਦੇ ਰਾਹ ਪੈ ਕੇ ਬੇਅਰਥ ਭਟਕ ਰਿਹਾ ਹੈ :

**ਕੂਰ ਕ੍ਰਿਆ ਉਰਝਿਓ ਸਭ ਹੀ ਜਗ**

## ਸ੍ਰੀ ਭਗਵਾਨ ਕੋ ਭੇਦੁ ਨ ਪਾਇਓ।।

ਸੋ, ਪ੍ਰੇਮ ਮਾਰਗ ਰਾਹੀਂ 'ਤਵ ਪ੍ਰਸਾਦਿ' ਪ੍ਰਾਪਤ ਕਰਨਾ ਹੀ ਸਫ਼ਲ ਜੀਵਨ ਹੈ।

ਪੰਥਕ 'ਸਿੱਖ ਰਹਿਤ ਮਰਯਾਦਾ' ਮੁਤਾਬਿਕ ਪ੍ਰਮਾਣਿਤ ਨਿਤਨੇਮ ਵਿੱਚੋਂ 'ਤ੍ਵ ਪ੍ਰਸਾਦਿ ਸਵੱਯੇ' ਦਾ ਵਿਆਖਿਆ ਸਹਿਤ ਕੀਰਤਨ ਲੜੀਵਾਰ ਸੰਪੂਰਨ ਕਰਨ ਉੱਤੇ ਇਸ ਸਬੰਧੀ ਕੁਝ ਵਿਚਾਰ ਸੰਗਤ ਨਾਲ ਸਾਂਝੇ ਕਰਨਾ ਜ਼ਰੂਰੀ ਸਮਝਦਾ ਹਾਂ।

ਇਸ ਪ੍ਰੋਗਰਾਮ ਦੇ ਦਿਨਾਂ ਵਿੱਚ ਹੀ ਕੁਝ ਵੀਰਾਂ ਦਾ ਫ਼ੋਨ ਰਾਹੀਂ ਸੁਨੇਹਾ ਆਇਆ ਕਿ 'ਦਸਮ ਗ੍ਰੰਥ' ਵਿੱਚ ਸਤਿਗੁਰੂ ਦਸਮ ਪਾਤਸ਼ਾਹ ਦੀ ਪਵਿੱਤਰ ਸ਼ਖ਼ਸੀਅਤ ਦੀ ਵਡਿਆਈ ਨੂੰ ਘਟਾਉਂਦੀਆਂ 'ਤ੍ਰਿਆ ਚਰਿਤ੍ਰ' ਵਰਗੀਆਂ ਅਸ਼ਲੀਲ ਰਚਨਾਵਾਂ ਹਨ। ਨਾਲ ਹੀ ਇਸ ਵਿੱਚ ਗੁਰੂ ਸਿਧਾਂਤ ਦੇ ਵਿਰੁੱਧ ਦੇਵੀ-ਦੇਵਤਿਆਂ ਦੀ ਉਪਾਸਨਾ, ਅਵਤਾਰ ਪ੍ਰਥਾ ਅਤੇ ਬ੍ਰਾਹਮਣਵਾਦੀ ਕਰਮ-ਕਾਂਡ ਸਿੱਖੀ ਨੂੰ ਗ਼ੁਮਰਾਹ ਕਰਦੇ ਹਨ ਅਤੇ ਹਿੰਦੂਤਵ ਦੀ ਸੋਚ ਵਿੱਚੋਂ ਇਸ ਗ੍ਰੰਥ ਦਾ ਜਨਮ ਹੋਇਆ ਹੈ। ਇਸ ਲਈ ਇਸ ਵਿਚਲੀਆਂ ਰਚਨਾਵਾਂ ਨੂੰ ਕਤੱਈ ਪ੍ਰਵਾਨ ਨਹੀਂ ਕੀਤਾ ਜਾ ਸਕਦਾ। ਸੋ, ਇਸ ਲਈ ਆਪ ਇਸ ਵਿਚਲੇ ਸਵੱਯੇ ਦੀ ਰਚਨਾ ਦਾ ਕੀਰਤਨ ਨਾ ਕਰੋ।

ਜਿੰਨੀ ਕੁ ਸੋਝੀ ਸਤਿਗੁਰੂ ਨੇ ਬਖ਼ਸ਼ੀ ਹੈ, ਉਸ ਗੁਰੂ ਦੀ ਬਖ਼ਸ਼ੀ ਸੋਚ ਵਿੱਚ ਰਹਿ ਕੇ ਮੈਂ ਇੱਥੇ ਉਨ੍ਹਾਂ ਵੀਰਾਂ ਅਤੇ ਸਮੁੱਚੀ ਸੰਗਤ ਨਾਲ ਆਪਣੇ ਵਿਚਾਰ ਸਾਂਝੇ ਕਰਨਾ ਚਾਹੁੰਦਾ ਹਾਂ।

ਇਸ ਵਿੱਚ ਕੋਈ ਦੋ-ਰਾਵਾਂ ਨਹੀਂ ਕਿ ਗੁਰੂ ਦਸਮ ਪਾਤਸ਼ਾਹ ਜੀ ਦੇ ਕ਼ਾਲ ਤੋਂ ਬਾਅਦ, ਗੁਰੂ ਧ੍ਰੋਹੀਆਂ ਨੇ ਸਾਜਿਸ਼ ਨਾਲ, ਕੁਝ ਭੋਲੇ ਗੁਰਸਿੱਖਾਂ ਨਾਲ ਬੈਠ ਕੇ, ਸਤਿਗੁਰੂ ਜੀ ਦੀਆਂ ਰਚਨਾਵਾਂ ਦਾ ਸਹਾਰਾ ਲੈ ਕੇ ਮਨਮਤਿ ਕਰਮ-ਕਾਂਡ ਅਤੇ ਗੁਰੂ ਸਿਧਾਂਤ ਤੋਂ ਕੋਹਾਂ ਦੂਰ ਬ੍ਰਾਹਮਣਵਾਦ ਦੀਆਂ ਮਿਥਿਹਾਸਕ ਕਹਾਣੀਆਂ ਮਿਲਾ ਕੇ, ਇਸ ਗ੍ਰੰਥ ਦੀ ਸੰਪਾਦਨਾ ਕਰ ਦਿੱਤੀ। ਉਨ੍ਹਾਂ ਨੇ ਇਸ ਰਾਹੀਂ ਸਿੱਖਾਂ ਨੂੰ ਭਰਮ ਵਿੱਚ ਪਾਉਣ ਦੀ ਕੋਸ਼ਿਸ਼ ਕੀਤੀ। ਸਾਡੇ ਲਈ ਸਿੱਖੀ ਸਿਧਾਂਤਾਂ ਉੱਤੇ ਪਹਿਰਾ ਦਿੰਦੇ ਹੋਏ ਇਸ ਤੋਂ ਬਚਣਾ ਬਹੁਤ ਜ਼ਰੂਰੀ ਹੈ।

ਪਰ ਸਾਨੂੰ ਇਕ ਗੱਲ ਹੋਰ ਧਿਆਨ ਵਿੱਚ ਰੱਖਣੀ ਹੈ ਕਿ ਦੁੱਧ ਵਿੱਚ ਮਿਲਾਵਟ

ਕਰਨ ਵਾਲਾ ਜੇਕਰ ਇੱਕ ਕਿਲੋ ਦੁੱਧ ਵਿੱਚ ਦਸ ਕਿੱਲੋ ਪਾਣੀ ਪਾ ਦੇਵੇ, ਤਾਂ ਫਿਰ ਇਹ ਸਮਝਣਾ ਵੀ ਜ਼ਰੂਰੀ ਹੈ ਕਿ ਦਸ ਕਿੱਲੋ ਪਾਣੀ ਦੇ ਨਾਲ ਇਕ ਕਿਲੋ ਦੁੱਧ ਵੀ ਪਿਆ ਹੋਇਆ ਹੈ। ਭਾਈ ਗੁਰਦਾਸ ਜੀ ਇਸ ਬਾਰੇ ਲਿਖਦੇ ਹਨ :

**ਗੁਰਮੁਖ ਵੰਸੀ ਪਰਮ ਹੰਸ ਸੱਚ ਕੂੜ ਨੀਰ ਖੀਰ ਵਿਲੋਈ।।**
**ਗੁਰਮੁਖ ਵੰਸੀ ਪਰਮ ਹੰਸ ਖੀਰ ਨੀਰ ਨਿਰਨਉ ਜੁ ਨਿਵੇੜੀ।।**

(ਭਾਈ ਗੁਰਦਾਸ ਜੀ ਵਾਰ 11)

ਗੁਰਸਿੱਖ ਗੁਰਮਤਿ ਗਿਆਨ ਦੀ ਚੁੰਝ ਨਾਲ ਪਾਣੀ ਤੇ ਦੁੱਧ ਨੂੰ ਪਛਾਣ ਕੇ ਵੱਖ ਕਰ ਲੈਂਦਾ ਹੈ, ਦੁੱਧ ਨੂੰ ਸੰਭਾਲ ਲੈਂਦਾ ਹੈ ਅਤੇ ਪਾਣੀ ਨੂੰ ਛੱਡ ਦਿੰਦਾ ਹੈ।

ਸੋ, ਮੇਰੇ ਖ਼ਿਆਲ ਵਿੱਚ ਪੰਥਕ 'ਸਿੱਖ ਰਹਿਤ ਮਰਯਾਦਾ' ਸਬੰਧੀ ਕੀਤੇ ਫ਼ੈਸਲੇ ਦੇ ਸਮੇਂ ਲੱਗੇ 14 ਵਰ੍ਹਿਆਂ ਵਿੱਚ ਇਸ ਵਿਸ਼ੇ ਨੂੰ ਗੁਰਮਤਿ ਦੀ ਰੌਸ਼ਨੀ ਵਿੱਚ ਜ਼ਰੂਰ ਗਹੁ ਨਾਲ ਵਿਚਾਰਿਆ ਗਿਆ ਹੋਵੇਗਾ। ਇਸੇ ਕਰਕੇ ਹੀ ਤਾਂ ਪੰਥਕ ਮਰਯਾਦਾ ਵਿੱਚ ਰਹਿਰਾਸ ਸਾਹਿਬ ਵਿਚਲੀ ਚੌਪਈ ਦਾ ਪਾਠ 'ਹਮਰੀ ਕਰੋ ਹਾਥ ਦੇ ਰੱਛਾ' ਤੋਂ 'ਦੁਸ਼ਟ ਦੋਖ ਤੇ ਲੇਹੁ ਬਚਾਈ' ਤਕ ਰੱਖ ਕੇ ਸੰਪਰਦਾਈ ਰਹਿਰਾਸ ਵਿੱਚ ਪੜ੍ਹਿਆ ਜਾਂਦਾ ਅਗਲਾ ਹਿੱਸਾ 'ਕਿਰਪਾ ਕਰੀ ਹਮ ਪਰ ਜਗ ਮਾਤਾ', 'ਰਾਮ ਕਥਾ ਜੁਗ ਜੁਗ ਅਟੱਲ', 'ਬਿਸਨ ਭਗਤ ਕੀ ਏ ਫਲ ਹੋਈ' ਆਦਿ ਸਾਰੀਆਂ ਗ਼ੈਰ ਸਿੱਖ ਵਿਚਾਰਧਾਰਾਵਾਂ ਨੂੰ ਕੱਢ ਦਿੱਤਾ ਗਿਆ। ਇਸ ਦੇ ਨਾਲ ਹੀ ਉਸ ਸਮੇਂ ਜਾਪੁ ਸਾਹਿਬ, ੧੦ ਸਵੱਯੇ ਨੂੰ ਵੀ ਇਸੇ ਕਸਵੱਟੀ 'ਤੇ ਪਰਖ ਕੇ, ਪ੍ਰਵਾਨ ਕਰਕੇ ਇਸਨੂੰ ਪੰਥਕ ਰਹਿਤ ਮਰਯਾਦਾ ਦੀ ਨਿਤਨੇਮ ਦਾ ਹਿੱਸਾ ਬਣਾ ਦਿੱਤਾ ਗਿਆ ਲੱਗਦਾ ਹੈ। ਉਸੇ ਪੰਥਕ ਫ਼ੈਸਲੇ ਦੇ ਆਧਾਰ 'ਤੇ ਮੈਂ ਵੀ ਇਨ੍ਹਾਂ ਸਵੱਯੈ ਦਾ ਵਿਆਖਿਆ ਸਹਿਤ ਕੀਰਤਨ ਕੀਤਾ ਅਤੇ ਹੁਣ ਇਸਨੂੰ ਪੁਸਤਕ ਦੇ ਰੂਪ ਵਿੱਚ ਛਾਪ ਰਿਹਾ ਹਾਂ। ਜੇਕਰ ਉਸ ਸਮੇਂ ਕੁਝ ਹੋਰ ਰਚਨਾਵਾਂ ਵੀ ਗੁਰਮਤਿ ਅਨੁਕੂਲ ਸਮਝੀਆਂ ਜਾਂਦੀਆਂ ਤਾਂ ਉਨ੍ਹਾਂ ਨੂੰ ਵੀ ਜ਼ਰੂਰ ਵੱਖ ਕਰ ਲਿਆ ਜਾਂਦਾ, ਪਰ ਐਸਾ ਨਹੀਂ ਹੋਇਆ।

ਮੈਂ ਸਮਝਦਾ ਹਾਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪੰਥਕ ਦੁਵਿਧਾ ਨੂੰ ਖ਼ਤਮ ਕਰਨ ਲਈ ਜੇਕਰ ਅੱਜ ਦੁਬਾਰਾ ਕੋਈ ਗੁਰਸਿੱਖ ਵਿਦਵਾਨਾਂ ਦਾ ਪੈਨਲ ਬਣਾ ਕੇ ਇਸ ਗ੍ਰੰਥ ਦੀਆਂ ਰਚਨਾਵਾਂ ਨੂੰ ਗੁਰਬਾਣੀ ਦੀ ਕਸਵੱਟੀ 'ਤੇ ਪੜਚੋਲ ਕਰਾ ਦੇਵੇ

ਤਾਂ ਇਹ ਵਧੀਆ ਹੋਵੇਗਾ। ਨਾਲ ਹੀ ਇਸ ਵਿੱਚ ਕੋਈ ਹਰਜ਼ ਨਹੀਂ ਕਿ ਇਸ ਪੜਚੋਲ ਦੇ ਬਾਅਦ ਤੱਤ ਦੀ ਸੰਭਾਲ ਕਰ ਲਈ ਜਾਵੇ ਅਤੇ ਮਨਮਤਿ ਨੂੰ ਤਿਆਗ ਦਿੱਤਾ ਜਾਵੇ। ਐਸਾ ਇਸ ਲਈ ਕੀਤਾ ਜਾ ਸਕਦਾ ਹੈ ਕਿਉਂਕਿ 'ਦਸਮ ਗ੍ਰੰਥ' ਗੁਰੂ ਨਹੀਂ ਹੈ ਅਤੇ ਇਸ ਵਿਚਲੀਆਂ ਰਚਨਾਵਾਂ ਦੀ ਜਦੋਂ ਮਰਜ਼ੀ ਪੜਚੋਲ ਕੀਤੀ ਜਾ ਸਕਦੀ ਹੈ। ਇਸ ਪੜਚੋਲ ਤੋਂ ਬਾਅਦ ਜਿਹੜੀਆਂ ਰਚਨਾਵਾਂ ਪੰਥ ਪ੍ਰਵਾਨਿਤ ਹੋਣ, ਉਨ੍ਹਾਂ ਦੀ ਸੰਭਾਲ ਆਪਣਾ ਧਾਰਮਿਕ ਸਾਹਿਤ ਸਮਝ ਕੇ ਕਰ ਲਈ ਜਾਵੇ। ਉਨ੍ਹਾਂ ਰਚਨਾਵਾਂ ਨੂੰ ਪੜ੍ਹਿਆ ਜਾਏ, ਵਿਚਾਰਿਆ ਜਾਏ ਪਰ ਗੁਰੂ ਸਾਹਿਬ ਦਾ ਫ਼ੈਸਲਾ ਮੰਨਿਆ ਜਾਵੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਾਕਰ (ਤੁੱਲ) ਕਿਸੇ ਹੋਰ ਗ੍ਰੰਥ ਜਾਂ ਪੋਥੀ ਦਾ ਪ੍ਰਕਾਸ਼ ਨਾ ਕੀਤਾ ਜਾਵੇ, ਨਾ ਹੀ ਉਸ ਨੂੰ ਚਵਰ ਕੀਤਾ ਜਾਵੇ, ਨਾ ਹੀ ਉਸ ਅੱਗੇ ਅਰਦਾਸ ਕੀਤੀ ਜਾਵੇ ਅਤੇ ਨਾ ਹੀ ਉਸ ਵਿੱਚੋਂ ਹੁਕਮ ਲਏ ਜਾਣ। ਸਿੱਖ ਦਾ ਗੁਰੂ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ ਅਤੇ ਇਹ ਹੀ ਗੁਰੂ ਦਸਮ ਪਾਤਸ਼ਾਹ ਦਾ ਫ਼ੈਸਲਾ ਹੈ।

ਇਸ ਤੋਂ ਇਲਾਵਾ ਦਸਮ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਗੱਦੀ ਦਸਮ ਗ੍ਰੰਥ ਨੂੰ ਨਹੀਂ ਦਿੱਤੀ, ਬਲਕਿ ਗੱਦੀ ਨਸ਼ੀਨੀ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੀਤੀ ਅਤੇ ਪੰਥ ਨੂੰ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ ਹੈ। ਹਰ ਸਿੱਖ ਅਖਵਾਉਣ ਵਾਲੇ ਨੂੰ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਜੀ ਦੇ ਕੀਤੇ ਹੋਏ ਇਸ ਫ਼ੈਸਲੇ ਅੱਗੇ ਸਿਰ ਝੁਕਾ ਕੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਸਮਰਪਣ ਹੋਣਾ ਚਾਹੀਦਾ ਹੈ। ਗੁਰੂ ਦਸਮ ਪਾਤਸ਼ਾਹ ਜੀ ਦੇ ਇਸ ਫ਼ੈਸਲੇ ਨੂੰ ਨਾ ਮੰਨਣ ਵਾਲਾ ਗੁਰੂ ਕਾ ਸਿੱਖ ਨਹੀਂ ਹੋ ਸਕਦਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦਰਬਾਰ ਦਾ ਕੀਰਤਨੀਆ,

ਗੁਰੂ ਸੰਗਤਾਂ ਦਾ ਦਾਸ

**ਦਰਸ਼ਨ ਸਿੰਘ ਖ਼ਾਲਸਾ**
ਸਾਬਕਾ ਜੱਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ
ਸ੍ਰੀ ਅੰਮ੍ਰਿਤਸਰ

ੴ ਸਤਿਗੁਰ ਪ੍ਰਸਾਦਿ॥

# ਤ੍ਵ ਪ੍ਰਸਾਦਿ ਸਵੱਯੇ

## ਪਾਤਿਸ਼ਾਹੀ ੧੦

ਸ੍ਰਾਵਗ ਸੁਧ ਸਮੂਹ ਸਿਧਾਨ ਕੇ
ਦੇਖਿ ਫਿਰਿਓ ਘਰ ਜੋਗ ਜਤੀ ਕੇ॥
ਸੂਰ ਸੁਰਾਰਦਨ ਸੁੱਧ ਸੁਧਾਦਿਕ
ਸੰਤ ਸਮੂਹ ਅਨੇਕ ਮਤੀ ਕੇ॥
ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ
ਕੋਊ ਨ ਦੇਖੀਅਤ ਪ੍ਰਾਨਪਤੀ ਕੇ॥
ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂ ਤੇ
ਏਕ ਰਤੀ ਬਿਨੁ ਏਕ ਰਤੀ ਕੇ॥ ੧॥

# ਸ੍ਰਾਵਗ ਸੁਧ ਸਮੂਹ ਸਿਧਾਨ ਕੇ

**ਬਿਨ ਹਰਿ ਭਜਨ ਰੰਗ ਰਸ ਜੇਤੇ**

**ਸੰਤ ਦਇਆਲ ਜਾਨੇ ਸਭਿ ਝੂਠੇ।।**

(ਗੁ.ਗ੍ਰੰ.ਸਾ. ਪੰਨਾ : 717)

ਮਨੁੱਖ ਆਪਣੀ ਪਛਾਣ, ਰੰਗ ਨੂੰ ਹੀ ਮੰਨਦਾ ਹੈ। ਹਰੇਕ ਧਰਮ, ਸਭਿਆਚਾਰ, ਮਜ਼ਹਬ ਨੇ ਆਪੋ-ਆਪਣੇ ਰੰਗ ਨਿਸ਼ਚਿਤ ਕੀਤੇ ਹੋਏ ਹਨ। ਰੰਗ, ਮਨੁੱਖ ਦੀ ਵਿਸ਼ੇਸ਼ਤਾ ਦਾ ਚਿੰਨ੍ਹ ਬਣ ਗਿਆ ਹੈ। ਇਸੇ ਲਈ ਦੁਨੀਆ ਦਾ ਮਨੁੱਖ ਕਿਸੇ ਨਾ ਕਿਸੇ ਰੂਪ ਵਿੱਚ ਰੰਗ ਨਾਲ ਜੁੜਿਆ ਹੋਇਆ ਹੈ।

ਸੰਸਾਰਕ ਦੁਨੀਆ ਵਿੱਚ ਰੰਗ ਵਿਆਪਕ ਹਨ ਅਤੇ ਦੁਨੀਆ ਦੇ ਹਰ ਹਿੱਸੇ ਵਿੱਚ ਕੋਈ ਨਾ ਕੋਈ ਮਨੁੱਖ ਰੰਗ ਨੂੰ ਕਿਸੇ ਨਾ ਕਿਸੇ ਰੂਪ ਵਿੱਚ ਲਈ ਬੈਠਾ ਹੈ। ਇਹ ਕਿਸੇ ਕੋਲ ਜ਼ਿਆਦਾ ਹੈ ਤੇ ਕਿਸੇ ਕੋਲ ਘੱਟ। ਇਸੇ ਲਈ ਜਦੋਂ ਕਿਸੇ ਕੋਲ ਕੋਈ ਵਸਤੂ ਬਹੁਤਾਤ ਵਿੱਚ ਹੋਵੇ ਤਾਂ ਦੁਨੀਆ ਦੇ ਲੋਕ ਆਖਦੇ ਹਨ ਕਿ ਇਸਦੇ ਘਰ ਤਾਂ 'ਰੰਗ ਲੱਗੇ ਹੋਏ ਹਨ'।

ਇਸ ਤੋਂ ਇਲਾਵਾ ਇੱਕ ਉਹ ਰੰਗ ਵੀ ਹੈ ਜਿਹੜਾ ਜੀਵਨ ਦੇ ਬਦਲਦੇ ਹੋਏ ਹਾਲਾਤਾਂ ਨਾਲ ਤਬਦੀਲ ਹੁੰਦਾ ਹੈ ਅਤੇ ਉਹ ਜੀਵ ਦੇ ਅੰਤਰੀਵੀ ਜੀਵਨ ਉੱਤੇ ਸਿੱਧਾ ਅਸਰ ਕਰਦਾ ਹੈ। ਪਰ ਮੁਸ਼ਕਿਲ ਇਹ ਹੈ ਕਿ ਇਸ ਸੰਸਾਰਕ ਦੁਨੀਆ ਦੇ ਰੰਗਾਂ ਰਾਹੀਂ ਉਹ ਜਿਸਦਾ "ਰੂਪ ਨ ਰੇਖ ਨੇ ਰੰਗ ਕਿਛੁ" ਹੈ, ਉਸ ਨਾਲ ਕਿਵੇਂ ਮਿਲਿਆ ਜਾਵੇ ?

ਰੰਗ ਮਨੁੱਖ ਦੀ ਇੱਕ ਪਛਾਣ ਹੈ। ਰੰਗ ਵੀ ਕੋਈ ਇੱਕ ਕਿਸਮ ਦਾ ਨਹੀਂ ਹੈ, ਕਿਉਂਕਿ ਰਾਜ, ਮਾਲ, ਧਨ, ਸੰਪਦਾ - ਇਹ ਸਭ ਇੱਕ ਤਰ੍ਹਾਂ ਦੇ ਰੰਗ ਹੀ ਹਨ :

**ਰਾਜਿ ਰੰਗੁ ਮਾਲਿ ਰੰਗੁ॥**

**ਰੰਗਿ ਰਤਾ ਨਚੈ ਨੰਗੁ॥**

(ਗੁ.ਗ੍ਰੰ.ਸਾ. ਪੰਨਾ : 142)

ਭਾਵੇਂ ਇਹ ਗੱਲ ਵੱਖਰੀ ਹੈ ਕਿ ਗੁਰਮਤਿ ਦੀ ਦੁਨੀਆ ਵਿੱਚ ਇਹ ਰੰਗ ਪ੍ਰਵਾਨ ਨਾ ਹੋਣ। ਲੇਕਿਨ 'ਰੰਗਿ ਰਤਾ' ਮਨੁੱਖ ਆਪੋ-ਆਪਣੇ ਨਜ਼ਰੀਏ ਨਾਲ ਰੰਗਿਆ ਰਹਿਣਾ ਚਾਹੁੰਦਾ ਹੈ। ਇਹ ਇਸ ਲਈ ਹੈ ਕਿਉਂਕਿ ਰੰਗ ਉਸਦੀ ਪਛਾਣ ਬਣੇਗਾ, ਉਸਦੀ ਵਡਿਆਈ ਬਣੇਗਾ, ਉਸਦੀ ਮਹਾਨਤਾ ਬਣੇਗਾ। ਰੰਗ ਦਾ ਮਤਲਬ ਹੈ ਬਹੁਤਾ ਕੁਝ। ਰੰਗ ਦੀ ਨਿਸ਼ਾਨੀ ਹੈ ਬਹੁਤਾਤ, ਸ਼ਕਤੀ ਤੇ ਮਨੁੱਖ ਇਹਨਾਂ ਰੰਗਾਂ ਅੱਗੇ ਝੁੱਕਦਾ ਹੈ।

ਤ੍ਵ ਪ੍ਰਸਾਦਿ ਸਵੱਯੇ ਦੀ ਇਸ ਰਚਨਾ ਵਿੱਚ ਅਸੀਂ ਇੱਕ ਬਹੁਤ ਗਹਿਰ ਗੰਭੀਰ ਗੱਲ ਲੱਭਣੀ ਹੈ। ਇਥੇ ਕੇਂਦਰੀ ਸ਼ਬਦ ਹਨ - **'ਏਕ ਰਤੀ ਬਿਨੁ ਏਕ ਰਤੀ ਕੇ'** - ਅਤੇ ਇਹ ਸਾਨੂੰ ਅਖੀਰ ਤਕ ਦਿੱਸਣਗੇ। ਬਾਕੀ ਇਸਦੇ ਦੁਆਲੇ ਵੱਖ-ਵੱਖ ਰੰਗਾਂ ਦਾ ਜ਼ਿਕਰ ਹੈ। ਇਥੇ ਗੱਲ 'ਰਤੇ' ਜਾਣ ਦੀ ਹੈ ਅਤੇ ਰੰਗ ਵਿੱਚ ਮਨੁੱਖ ਰੰਗਿਆ ਜਾਂਦਾ ਹੈ। 'ਰਤਾ' ਕਹਿੰਦੇ ਹਨ ਰੰਗੇ ਜਾਣ ਨੂੰ, ਰੰਗਿਆ ਜਾਣਾ, ਰੱਤਿਆ ਜਾਣਾ। ਪਰ ਜਿਹੜਾ ਰੰਗਿਆ ਨਹੀਂ ਜਾਂਦਾ, ਉਹ ਇੱਕ ਰੱਤੀ ਦਾ ਵੀ ਨਹੀਂ। ਇਸ ਤੋਂ ਭਾਵ ਹੈ ਕਿ ਉਹ ਤੁੱਛ ਹੈ, ਕੁਝ ਵੀ ਨਹੀਂ, ਉਸਦਾ ਕੋਈ ਮੁੱਲ ਨਹੀਂ।

ਮਨੁੱਖ ਕੋਈ ਨਾ ਕੋਈ ਰੰਗ ਗ੍ਰਹਿਣ ਕਰ ਲੈਂਦਾ ਹੈ ਕਿਉਂਕਿ ਉਹ ਰੰਗ ਨੂੰ ਇੱਕ ਵਿਸ਼ੇਸ਼ਤਾ ਸਮਝਦਾ ਹੈ, ਉਸ ਨੂੰ ਮਹਾਨ ਸਮਝਦਾ ਹੈ। ਫਿਰ ਭਾਵੇਂ ਉਹ ਰੰਗ ਰਾਜ ਦਾ ਹੀ ਕਿਉਂ ਨਾ ਹੋਵੇ। ਮਨੁੱਖ ਰਾਜਾ ਬਣਨਾ ਚਾਹੁੰਦਾ ਹੈ ਅਤੇ ਉਹ ਰਾਜ-ਭਾਗ, ਅਡੰਬਰ ਤੇ ਉਸਦੇ ਫੈਲਾਓ ਪਿੱਛੇ ਭੱਜੀ ਫਿਰਦਾ ਹੈ। ਇਸੀ ਤਰ੍ਹਾਂ ਮਨੁੱਖ ਦੌਲਤ ਦੀ ਭਾਲ ਵਿੱਚ ਦਿਨ-ਰਾਤ ਲੱਗਾ ਰਹਿੰਦਾ ਹੈ ਅਤੇ ਇਸ ਰੰਗ ਨੂੰ ਵਧਾਈ ਚਲਾ ਜਾਂਦਾ ਹੈ। ਇਹ ਉਹ ਇਸ ਲਈ ਕਰਦਾ ਹੈ ਕਿਉਂਕਿ ਲੋਕ ਰੰਗ ਅੱਗੇ ਹੀ ਝੁੱਕਦੇ ਹਨ। ਸੰਸਾਰ ਵਿੱਚ ਆਮ ਵੇਖਣ ਨੂੰ ਮਿਲਦਾ ਹੈ ਕਿ ਲੋਕ ਬਹੁਤ ਅਮੀਰ ਅੱਗੇ ਝੁੱਕਦੇ ਹਨ, ਉਸਨੂੰ ਸਲਾਮ ਕਰਦੇ ਹਨ। ਨਾਲ ਹੀ ਜੇ ਕਿਸੇ ਕੋਲ ਬਾਹੂਬਲ ਜ਼ਿਆਦਾ ਹੋਵੇ, ਸ਼ਕਤੀ ਜ਼ਿਆਦਾ ਹੋਵੇ, ਕੋਈ

ਬਲਵਾਨ ਹੋਵੇ ਤਾਂ ਲੋਕ ਉਸ ਅੱਗੇ ਵੀ ਝੁੱਕਦੇ ਹਨ। ਇਸੇ ਤਰ੍ਹਾਂ ਲੋਕ ਕਿਸੇ ਸਿਆਣੇ, ਦਾਨਾ-ਬੀਨਾ ਅੱਗੇ ਵੀ ਝੁੱਕਦੇ ਹਨ। ਇਹ ਸਾਰੇ ਹੀ ਰੰਗ ਹਨ ਜੋ ਕਿ ਇੱਕ ਪਛਾਣ ਬਣ ਜਾਂਦੇ ਹਨ। ਮਨੁੱਖ ਦੀ ਸਿਆਣਪ, ਉਸਦੀ ਦਾਨਾਈ, ਉਸਦੀ ਵਿੱਦਿਆ ਉਸਦੀ ਪਛਾਣ ਹੈ। ਇਹ ਉਸਦਾ ਰੰਗ ਹੈ।

ਸੰਸਾਰ ਦੇ ਲੋਕ ਦਾਤਿਆਂ ਅੱਗੇ ਵੀ ਝੁੱਕਦੇ ਹਨ

**ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ॥**

ਕਿਉਂਕਿ

**ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ॥**

(ਗੁ.ਗ੍ਰੰ.ਸਾ. ਪੰਨਾ : 466)

ਭਾਵੇਂ ਉਹ ਆਪ ਹਜ਼ਾਰਾਂ ਗੁਣ ਮੰਗਦੇ ਹੋਣ, ਫਿਰ ਵੀ ਲੋਕ ਉਨ੍ਹਾਂ ਦੀ ਸੋਭਾ ਕਰੀ ਜਾਂਦੇ ਹਨ ਕਿ ਉਹ ਦਾਤਾ ਹਨ। ਸੰਸਾਰ ਦੇ ਲੋਕਾਂ ਵਿੱਚ ਦਾਤਾ, ਸੂਰਮਾ, ਮਹਾਬਲੀ ਯੋਧਾ, ਬਲਵਾਨ ਹੋਣਾ ਵੀ ਇਕ ਰੰਗ ਹੈ। ਨਾਲ ਹੀ ਬਲਵਾਨ ਅੱਗੇ, ਰਾਜਾ ਅੱਗੇ ਸਲਾਮ ਕਰਨਾ ਜਾਂ ਝੁੱਕਣਾ ਵੀ ਬਹੁਤ ਜ਼ਰੂਰੀ ਹੈ, ਕਿਉਂਕਿ

**ਕਿਆ ਸੁਲਤਾਨੁ ਸਲਾਮ ਵਿਹੂਣਾ ਅੰਧੀ ਕੋਠੀ ਤੇਰਾ ਨਾਮੁ ਨਾਹੀ॥**

(ਗੁ.ਗ੍ਰੰ.ਸਾ. ਪੰਨਾ : 354)

ਉਹ ਕੈਸਾ ਰਾਜਾ ਹੈ ਜਿਸਨੂੰ ਕੋਈ ਸਲਾਮ ਹੀ ਨਹੀਂ ਕਰਦਾ ? ਲੋਕ ਰਾਜੇ ਅੱਗੇ ਝੁੱਕਦੇ ਹਨ ਅਤੇ ਨਾਲ ਹੀ ਉਨ੍ਹਾਂ ਅੱਗੇ ਵੀ ਝੁੱਕਦੇ ਹਨ ਜਿਨ੍ਹਾਂ ਨੂੰ ਅਸੀਂ ਦੈਵੀ ਸ਼ਕਤੀਆਂ ਕਹਿੰਦੇ ਹਾਂ। ਲੋਕ ਉਨ੍ਹਾਂ ਦੇ ਮੰਦਰ ਬਣਵਾਈ ਜਾਂਦੇ ਹਨ, ਭਾਵੇਂ ਉਨ੍ਹਾਂ ਨੂੰ ਦੇਖਿਆ ਕਿਸੇ ਨੇ ਨਹੀਂ। ਪਰ ਲੋਕ ਉਨ੍ਹਾਂ ਅੱਗੇ ਇਸ ਲਈ ਝੁੱਕਦੇ ਹਨ ਕਿਉਂਕਿ ਲੋਕਾਂ ਨੇ ਉਨ੍ਹਾਂ ਵਿੱਚ ਕੋਈ ਸ਼ਕਤੀ ਸੁਣੀ ਹੈ, ਕੋਈ ਰੰਗ ਸੁਣਿਆ ਹੈ।

ਇਸੇ ਤਰ੍ਹਾਂ ਭਗਤੀ ਵੀ ਇੱਕ ਰੰਗ ਹੈ ਅਤੇ ਲੋਕ ਭਗਤਾਂ ਅੱਗੇ ਵੀ ਝੁੱਕਦੇ ਹਨ। ਇਸੇ ਲਈ ਇਹ ਗੱਲ ਆਮ ਪ੍ਰਚਲਿਤ ਹੋ ਗਈ -

ਜਨਨੀ ਜਨੇ ਤੋ ਭਗਤ ਜਨ,
ਕੈ ਦਾਤਾ ਕੈ ਸੂਰ।

ਇਹ ਰੰਗ ਬਹੁਤ ਸਾਰੇ ਹਨ ਤੇ ਵੱਖਰੇ-ਵੱਖਰੇ ਹਨ। ਮਨੁੱਖ ਨੇ ਆਪੋ-ਆਪਣੀ ਲੋੜ ਤੇ ਜੀਵਨ ਦੇ ਮਿਆਰ ਮੁਤਾਬਿਕ ਇਨ੍ਹਾਂ ਰੰਗਾਂ ਵਿੱਚੋਂ ਕੋਈ ਇੱਕ ਰੰਗ ਚੁਣ ਲਿਆ। ਹੁਣ ਇਨ੍ਹਾਂ ਵਿੱਚ ਉਹ ਲੋਕ ਹਨ ਜਿਹੜੇ ਰਾਜ ਰੰਗ ਵਿੱਚ ਮਸਤ ਹੋ ਗਏ ਤੇ ਉਨ੍ਹਾਂ ਨੂੰ ਐਨੀ ਹਉਮੈ ਹੋ ਗਈ ਕਿ ਉਨ੍ਹਾਂ ਵਰਗਾ ਕੋਈ ਰਾਜਾ ਹੀ ਨਹੀਂ ਹੈ। ਉਹ ਆਪਣੇ ਅਡੰਬਰ ਨੂੰ ਵਧਾਉਣ ਵਿੱਚ ਦਿਨ-ਰਾਤ ਲੱਗੇ ਰਹੇ ਤਾਂ ਕਿ ਉਨ੍ਹਾਂ ਸਾਹਮਣੇ ਝੁੱਕਣ ਵਾਲਿਆਂ ਦੀ ਗਿਣਤੀ ਵੱਧਦੀ ਰਹੇ।

**ਭਾਰੀ ਭੁਜਾਨ ਕੇ ਭੂਪ ਭਲੀ ਬਿਧਿ**

**ਨਿਆਵਤ ਸੀਸ ਨ ਜਾਤ ਬਿਚਾਰੇ।।**

(ਤ੍ਵ ਪ੍ਰਸਾਦਿ ਸਵੱਯੈ)

ਕੁਝ ਲੋਕ ਉਹ ਹਨ ਜਿਹੜੇ ਮਹਾਬਲੀ ਜੋਧੇ, ਸੂਰਮੇ, ਤਲਵਾਰ ਦੇ ਧਨੀ ਬਣਨੇ ਸ਼ੁਰੂ ਹੋ ਗਏ ਅਤੇ ਉਨ੍ਹਾਂ ਆਖਿਆ ਕਿ ਲੋਕ ਉਨ੍ਹਾਂ ਅੱਗੇ ਵੀ ਝੁੱਕਦੇ ਹਨ, ਰਾਜੇ ਵੀ ਉਹਨਾਂ ਦੇ ਮੁਥਾਜ ਹਨ। ਰਾਜੇ ਵੀ ਉਹਨਾਂ ਸਿਪਹਸਲਾਰਾਂ ਦੇ ਸਿਰ 'ਤੇ ਹੀ ਆਪਣਾ ਰਾਜ-ਭਾਗ ਕਾਇਮ ਰੱਖਦੇ ਹਨ। ਇਸੇ ਲਈ ਲੋਕਾਂ ਨੇ ਆਪਣਾ ਬਾਹੂਬਲ, ਸੂਰਮਾ ਧਨ ਵਧਾਉਣਾ ਸ਼ੁਰੂ ਕੀਤਾ ਤੇ ਉਹ ਸ਼ਕਤੀਵਾਨ ਹੋ ਗਏ।

ਕੁਝ ਲੋਕ ਉਹ ਵੀ ਹੋਏ ਜਿਨ੍ਹਾਂ ਨੇ ਆਪਣੀ ਤੌਫ਼ੀਕ ਤੋਂ ਵੀ ਜ਼ਿਆਦਾ ਦਾਨ ਦੇ ਕੇ, ਭਾਵੇਂ ਅੰਦਰੋਂ ਮੰਗਤਾ ਬਣ ਕੇ ਦਿੱਤਾ ਲੇਕਿਨ ਦਾਨ ਦੇ ਕੇ ਦੁਨੀਆ ਨੂੰ ਸਾਬਿਤ ਕਰ ਦਿੱਤਾ ਕਿ ਉਹ ਵੱਡੇ ਦਾਤੇ ਹਨ ਤੇ ਦੁਨੀਆ ਦੇ ਲੋਕ ਉਨ੍ਹਾਂ ਦੇ ਸਾਹਮਣੇ ਝੁੱਕਣ। ਉਨ੍ਹਾਂ ਦਾ ਮਕਸਦ ਹੀ ਇਹੋ ਰਿਹਾ ਕਿ ਸੰਸਾਰ ਵਿੱਚ ਉਨ੍ਹਾਂ ਦੀ ਸੋਭਾ ਹੋਵੇ। ਇਸ ਤਰ੍ਹਾਂ ਵੱਖ-ਵੱਖ ਵਿਸ਼ਿਆਂ ਤੇ ਵੱਖ-ਵੱਖ ਰੰਗਾਂ ਵਿੱਚ ਸੰਸਾਰ ਵੰਡਿਆ ਗਿਆ।

ਇਨ੍ਹਾਂ '੧੦ ਸਵੱਯੈ' ਵਿੱਚ ਗੁਰੂ ਸਾਹਿਬ ਨੇ ਵੱਖ-ਵੱਖ ਰੰਗਾਂ ਦਾ ਜ਼ਿਕਰ ਕਰਕੇ ਜੀਵ ਨੂੰ ਇੱਕੋ ਹੀ ਰੰਗ 'ਤੇ ਲੈ ਕੇ ਆਉਂਦਾ - ਤੇ ਉਹ ਹੈ ਭਗਤੀ ਰੰਗ। ਭਗਤੀ ਮਾਰਗ ਦੇ ਪਾਂਧੀਆਂ ਨੇ ਮਹਿਸੂਸ ਕੀਤਾ ਕਿ ਲੋਕ ਭਗਤੀ ਰੰਗ ਅੱਗੇ ਵੀ ਝੁੱਕਦੇ ਹਨ। ਉਨ੍ਹਾਂ ਨੇ ਵੇਖਿਆ ਕਿ ਲੋਕ ਭਗਤ ਅੱਗੇ ਵੀ ਸਲਾਮਾਂ ਕਰਦੇ ਹਨ ਤੇ ਉਸਦਾ ਵੀ ਆਦਰ-ਸਤਿਕਾਰ ਹੁੰਦਾ ਹੈ।

ਭਗਤੀ ਮਾਰਗ ਰੱਬ ਦੇ ਮਿਲਾਪ ਦਾ ਸਾਧਨ ਹੈ। ਭਗਤੀ ਮਾਰਗ ਦੇ ਰੰਗ ਵਿੱਚ ਰੰਗੇ ਜਾਣ ਵਾਲੇ ਲੋਕਾਂ ਨੇ ਇਹ ਰੰਗ ਚੁਣਿਆ ਤਾਂ ਕਿ ਉਹ ਇਸ ਰੰਗ ਵਿੱਚ ਰੰਗੇ ਜਾਣ, ਉਨ੍ਹਾਂ ਦੀ ਇੱਕ ਪਛਾਣ ਬਣ ਜਾਏ, ਉਹ ਭਗਤ ਹੋ ਜਾਣ। ਪਰ ਇੱਥੇ ਇੱਕ ਪਰੇਸ਼ਾਨੀ ਖੜੀ ਹੋ ਗਈ। ਰੱਬ ਤਾਂ ਇੱਕ ਸੀ ਪਰ ਉਸਦੀ ਭਗਤੀ ਲਈ ਵੀ ਵੱਖ-ਵੱਖ ਮਤ ਸਥਾਪਿਤ ਹੋ ਗਏ, ਵੱਖ-ਵੱਖ ਰਸਤੇ ਬਣ ਗਏ ਅਤੇ 'ਅਨੇਕ ਮਤੀ ਕੇ' ਹੋ ਗਏ।

ਮਤ ਕਹਿੰਦੇ ਹਨ ਮਾਰਗ, ਪੰਥ ਜਾਂ ਰਸਤੇ ਨੂੰ। ਇਹ ਵੱਖ-ਵੱਖ ਮਤ ਇਸ ਲਈ ਹੋ ਗਏ ਕਿਉਂਕਿ ਉਹ ਰੱਬ ਦੇ ਮਾਰਗ ਦਾ ਫ਼ੈਸਲਾ ਨਾ ਕਰ ਸਕੇ, ਉਸਨੂੰ ਲੱਭ ਨਾ ਸਕੇ। ਸਤਿਗੁਰੂ ਨੇ ਗੁਰਬਾਣੀ ਵਿੱਚ ਵੀ ਇਹ ਗੱਲ ਆਖੀ :

**ਜਾਨਉ ਨਹੀ ਭਾਵੈ ਕਵਨ ਬਾਤਾ॥**

**ਮਨ ਖੋਜਿ ਮਾਰਗੁ॥**

(ਗੁ.ਗ੍ਰੰ.ਸਾ. ਪੰਨਾ : 71)

ਮੈਂ ਨਹੀਂ ਜਾਣਦਾ ਕਿ ਰੱਬ ਨੂੰ ਕਿਹੜੀ ਗੱਲ ਚੰਗੀ ਲੱਗਦੀ ਹੈ, ਮੈਂ ਤਾਂ ਮਨ ਨੂੰ ਸੰਬੋਧਨ ਕਰਕੇ ਆਵਾਜ਼ਾਂ ਹੀ ਦਿੰਦਾ ਫਿਰਦਾ ਹਾਂ ਕਿ ਉਹ ਮਾਰਗ ਖੋਜ ਜਿਸ ਉੱਤੇ ਚਲ ਕੇ ਰੱਬ ਨੂੰ ਮਿਲਣਾ ਹੈ।

ਹੁਣ ਜਦੋਂ ਕਿਸੇ ਨੂੰ ਰੱਬ ਦਾ ਰਾਹ ਲੱਭਣਾ ਔਖਾ ਹੋ ਗਿਆ ਤਾਂ ਉਥੇ ਇੱਕ ਵੱਡੀ ਮੁਸ਼ਕਿਲ ਖੜੀ ਹੋ ਗਈ। ਜਦੋਂ ਕਿਸੇ ਨੂੰ ਰਾਹ ਨਾ ਲੱਭਿਆ ਤਾਂ ਉਸਨੇ ਹੋਰ ਖੋਜ ਕਰਨ ਦੀ ਬਜਾਏ, ਖੋਜ ਮਾਰਗ ਦੀ ਥਾਂ 'ਤੇ ਆਪਣਾ ਹੀ ਰਾਹ ਬਣਾ ਲਿਆ। ਜਦੋਂ ਰਾਹ ਨਾ ਲੱਭਿਆ ਤਾਂ ਉਸਨੇ ਆਖਿਆ ਕਿ ਕੌਣ ਰਾਹ ਲੱਭਦਾ ਫਿਰੇ, ਕੌਣ ਰਾਹ ਪੁੱਛਦਾ ਫਿਰੇ, ਕਿਉਂ ਨਾ ਆਪਣਾ ਹੀ ਰਾਹ ਬਣਾ ਲਿਆ ਜਾਵੇ। ਇਸ ਤਰ੍ਹਾਂ ਉਸਨੇ ਆਪਣੀ ਮਰਜ਼ੀ ਦਾ ਮਾਰਗ ਬਣਾ ਲਿਆ। ਉਸਨੇ ਆਪਣੇ ਮਾਰਗ, ਆਪਣੇ ਪੰਥ, ਆਪਣੇ ਮਤ ਨੂੰ ਹੀ ਰੱਬ ਦਾ ਮਤ, ਰੱਬ ਦਾ ਪੰਥ, ਪ੍ਰਭੂ ਦਾ ਮਾਰਗ ਆਖ ਦਿੱਤਾ। ਇਸ ਤਰ੍ਹਾਂ ਕਿਸੇ ਦੂਜੇ ਨੇ ਵੀ ਆਪਣਾ ਮਾਰਗ ਨਿਸ਼ਚਿਤ ਕਰ ਲਿਆ ਅਤੇ ਇਸ ਤਰ੍ਹਾਂ ਵੱਖ-ਵੱਖ ਮਾਰਗ ਬਣਨੇ ਸ਼ੁਰੂ ਹੋ ਗਏ।

ਰੱਬ ਇੱਕ ਸੀ ਪਰ ਹਰ ਕਿਸੇ ਨੇ ਆਪੋ-ਆਪਣਾ ਮਾਰਗ ਬਣਾ ਲਿਆ ਅਤੇ

ਇਸ ਤਰ੍ਹਾਂ ਇੱਕ ਮੁਸ਼ਕਿਲ ਪੈਦਾ ਹੋ ਗਈ :

**ਜਬ ਇਨਿ ਅਪੁਨੀ ਅਪਨੀ ਧਾਰੀ ।।**

**ਤਬ ਇਸ ਕਉ ਹੈ ਮੁਸਕਲੁ ਭਾਰੀ ।।**

(ਗੁ.ਗ੍ਰੰ.ਸਾ. ਪੰਨਾ : 235)

ਰੱਬ ਦੇ ਅਸਲ ਮਾਰਗ ਨੂੰ ਕਿਸੇ ਨੇ ਨਹੀਂ ਖੋਜਿਆ ਅਤੇ ਨਤੀਜਾ ਇਹ ਨਿਕਲਿਆ ਕਿ ਸਾਰੇ ਹੀ ਅਧਵੱਟੇ ਰਹਿ ਗਏ।

ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਪਹਿਲਾਂ ਭਗਤੀ ਮਾਰਗ ਵਿੱਚ ਇਸ ਵੱਖ-ਵੱਖ ਮਾਰਗਾਂ ਦਾ ਜ਼ਿਕਰ ਕਰਦੇ ਹੋਏ ਆਪਣਾ ਫ਼ੈਸਲਾ ਸੁਣਾ ਦਿੱਤਾ। ਇੱਥੋਂ 'ਤ੍ਵ ਪ੍ਰਸਾਦਿ ਸਵੱਯੇ' ਦੀ ਸ਼ੁਰੂਆਤ ਹੁੰਦੀ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ :

**ਸ੍ਰਾਵਗ ਸੁਧ ਸਮੂਹ ਸਿਧਾਨ ਕੇ**

**ਦੇਖਿ ਫਿਰਿਓ ਘਰ ਜੋਗ ਜਤੀ ਕੇ ।।**

ਮੈਂ ਬੁੱਧ ਤੇ ਜੈਨ ਮਤ ਦੇ ਸਾਧੂ ਜੋਗੀ ਵੇਖੇ। ਉਸ ਮਤ ਦੇ ਸਾਧੂ-ਸੰਤ ਜੋ ਆਪਣੇ-ਆਪ ਨੂੰ ਪਵਿੱਤਰ ਰੱਖਣ ਵਾਲੇ, ਕਿਸੇ ਨੂੰ ਆਪਣੇ ਨਾਲ ਨਾ ਛੋਹਣ ਵਾਲੇ, ਲਕੜੀਆਂ ਵੀ ਧੋ-ਧੋ ਕੇ ਆਪਣਾ ਖਾਣਾ ਬਣਾਉਣ ਵਾਲੇ, ਉਹ ਲੋਕ ਵੀ ਦੇਖੇ। ਸਿੱਧਾਂ, ਨਾਥਾਂ, ਜੋਗੀਆਂ ਨੂੰ ਵੀ ਤੱਕਿਆ, ਉਨ੍ਹਾਂ ਦੇ ਘਰਾਂ ਵਿੱਚ ਵੀ ਗਿਆ।

ਕਿਉਂਕਿ ਬਹੁਤ ਸਾਰੇ ਮਾਰਗ ਸਨ, ਸਭ ਨੇ ਆਪੋ-ਆਪਣੇ ਮਾਰਗ ਨਿਸ਼ਚਿਤ ਕਰ ਲਏ ਸਨ। ਇਸ ਲਈ ਸਾਰੇ ਹੀ ਮਾਰਗਾਂ ਦੀ ਪੜਚੋਲ ਕਰਨੀ ਪਈ ਕਿ ਭਲਾ ਇਨ੍ਹਾਂ ਵਿੱਚੋਂ ਰੱਬ ਵਾਲਾ ਮਾਰਗ ਕਿਹੜਾ ਹੈ।

**ਸੂਰ ਸੁਰਾਰਦਨ ਸੁੱਧ ਸੁਧਾਦਿਕ**

**ਸੰਤ ਸਮੂਹ ਅਨੇਕ ਮਤੀ ਕੇ ।।**

ਬਹੁਤ ਵੱਡੇ-ਵੱਡੇ ਸੂਰਮੇ, ਉਨ੍ਹਾਂ ਦੀ ਸ਼ਕਤੀ ਦੱਲਣ ਵਾਲੇ ਦੈਂਤ, ਸੁੱਧਤਾ ਤੇ ਆਪਣੀ ਪਵਿੱਤਰਤਾ 'ਤੇ ਮਾਣ ਰੱਖਣ ਵਾਲੇ, ਅੰਮ੍ਰਿਤ ਪੀਣ ਵਾਲੇ ਵੀ ਦੇਖ ਆਇਆ ਹਾਂ। ਉਹ ਲੋਕ ਇਸ ਖਿਆਲ ਨਾਲ ਅੰਮ੍ਰਿਤ ਪੀਂਦੇ ਹਨ ਕਿ ਹੁਣ ਉਹ ਚਿਰੰਜੀਵ ਹੋ

ਗਏ, ਹੁਣ ਮੌਤ ਉਨ੍ਹਾਂ ਦੇ ਨੇੜੇ ਨਹੀਂ ਆ ਸਕਦੀ। ਕਿਉਂਕਿ ਜਦੋਂ ਮੌਤ ਦਾ ਡਰ ਚਲਾ ਜਾਏ ਤਾਂ ਮਨੁੱਖ ਚੰਗਾ ਨਹੀਂ ਰਹਿ ਸਕਦਾ, ਉਹ ਰੱਬ ਪ੍ਰਸਤ ਨਹੀਂ ਰਹਿੰਦਾ। ਹਰਨਾਖਸ਼ ਵੀ ਇਸੇ ਤਰ੍ਹਾਂ ਦਾ ਹੀ ਬਣ ਗਿਆ ਸੀ।

ਇਹ ਕਾਰਣ ਹੈ ਕਿ ਹਰ ਕੋਈ ਪ੍ਰਭੂ ਦੀ ਭਗਤੀ ਦੇ ਮਾਰਗ ਦਾ ਨਾਮ ਲੈ ਕੇ ਚਲਣ ਵਾਲੇ ਦਾ ਮਤ ਵੱਖ ਹੋ ਗਿਆ। ਇੱਕ ਸੰਤ ਦਾ ਮਤ, ਦੂਜੇ ਸੰਤ ਦੇ ਮਤ ਨਾਲ ਨਹੀਂ ਮੇਲ ਖਾਂਦਾ। ਕਿਉਂਕਿ :

**ਧਿਆਨੀ ਧਿਆਨੁ ਲਾਵਹਿ।।**

**ਗਿਆਨੀ ਗਿਆਨੁ ਕਮਾਵਹਿ।।**

(ਗੁ.ਗ੍ਰੰ.ਸਾ. ਪੰਨਾ : 71)

ਧਿਆਨੀ ਧਿਆਨ ਲਾਈ ਜਾਂਦਾ ਹੈ, ਗਿਆਨੀ ਗਿਆਨ ਕਮਾਈ ਜਾਂਦਾ ਹੈ ਤੇ ਇਹ ਲੋਕਾਂ ਨੂੰ ਰਿਝਾਉਣਾ ਚਾਹੁੰਦੇ ਹਨ।

**ਪ੍ਰਭੁ ਕਿਨ ਹੀ ਜਾਤਾ।।**

(ਗੁ.ਗ੍ਰੰ.ਸਾ. ਪੰਨਾ : 71)

ਕਿਸ ਨੂੰ ਰੱਬ ਮਿਲ ਪਾਇਆ ਹੈ ?

**ਮੋਨੀ ਮੋਨਿਧਾਰੀ।।**

**ਸਨਿਆਸੀ ਬ੍ਰਹਮਚਾਰੀ।।**

**ਉਦਾਸੀ ਉਦਾਸਿ ਰਾਤਾ।।**

(ਗੁ.ਗ੍ਰੰ.ਸਾ. ਪੰਨਾ : 71)

ਕੋਈ ਤਪ ਕਰ ਰਿਹਾ ਹੈ, ਕੋਈ ਮੋਨ ਧਾਰਨ ਕਰਕੇ ਬੈਠਾ ਹੈ, ਕੋਈ ਸੰਨਿਆਸੀ ਘਰ-ਬਾਰ ਛੱਡ ਕੇ ਜੰਗਲਾਂ ਵਿੱਚ ਪਿਆ ਭਟਕਦਾ ਹੈ। ਭਗਤੀ ਮਾਰਗ 'ਤੇ ਸਾਰੇ ਹੀ ਤੁਰੇ ਹੋਏ ਹਨ ਕਿਉਂਕਿ ਮਾਰਗ ਇੱਕ ਨਹੀਂ ਰਿਹਾ। ਹਰ ਕਿਸੇ ਨੇ ਆਪਣਾ ਮਾਰਗ ਨਿਸ਼ਚਿਤ ਕਰ ਲਿਆ ਹੈ ਅਤੇ ਉਹ ਆਪਣੇ ਮਾਰਗ ਪ੍ਰਤੀ ਐਨੇ ਵਫ਼ਾਦਾਰ ਤੇ ਪਹਿਰੇਦਾਰ ਹੋ ਗਏ ਹਨ ਕਿ ਉਹ ਦੂਜੇ ਦੇ ਮਾਰਗ ਨੂੰ ਮੰਨਣ ਲਈ ਹੀ ਤਿਆਰ ਨਹੀਂ ਹਨ। ਅੱਜ ਕੋਈ ਸੰਤ

ਕਿਸੇ ਦੂਜੇ ਦੀ ਮਰਿਆਦਾ ਨੂੰ ਮੰਨਣ ਲਈ ਤਿਆਰ ਨਹੀਂ ਹੈ ਅਤੇ ਹਰ ਕੋਈ ਕਹਿੰਦਾ ਹੈ ਕਿ ਉਸਦੀ ਮਰਿਆਦਾ ਹੀ ਅਸਲੀ ਹੈ।

**ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ**

**ਕੋਊ ਨ ਦੇਖੀਅਤ ਪ੍ਰਾਨਪਤੀ ਕੇ।।**

ਸਾਰੇ ਹੀ ਦੇਸ਼, ਸਾਰੇ ਸੰਸਾਰ ਫਿਰ-ਫਿਰ ਕੇ ਇਹ ਵੇਖਿਆ ਹੈ ਅਤੇ ਉਸ ਮਾਲਿਕ ਦਾ ਪੰਥ, ਉਸ ਮਾਲਿਕ ਦਾ ਮਤ ਕਿਧਰੇ ਵੀ ਨਹੀਂ ਲੱਭਿਆ। ਸਾਰਿਆਂ ਦੀ ਮਰਿਆਦਾ ਵਿੱਚ, ਸਾਰਿਆਂ ਦੀ ਜੀਵਨ-ਸ਼ੈਲੀ ਵਿੱਚ ਆਪੋ-ਆਪਣੀ ਮਤ ਬਣੀ ਹੋਈ ਹੈ।

ਕਈ ਵਾਰ ਆਪਸ ਵਿੱਚ ਕਈ ਅਸਥਾਨਾਂ ਦੇ ਪਹਿਰੇਦਾਰਾਂ ਨਾਲ, ਡੇਰੇ ਦੇ ਮਹਾਪੁਰਸ਼ਾਂ ਨਾਲ ਜਦੋਂ ਬੈਠ ਕੇ ਵਿਚਾਰਾਂ ਹੁੰਦੀਆਂ ਹਨ ਤਾਂ ਉਨ੍ਹਾਂ ਕੋਲ ਗੁਰਮਤਿ ਦੀ ਕਸਵੱਟੀ 'ਤੇ ਖਰਾ ਉਤਰਨ ਵਾਲਾ ਕੋਈ ਜੁਆਬ ਨਹੀਂ ਹੁੰਦਾ। ਉਹ ਬਸ ਇਹੀ ਕਹਿੰਦੇ ਹਨ ਕਿ ਤੁਸੀਂ ਠੀਕ ਕਹਿੰਦੇ ਹੋ ਪਰ ਸਾਡੇ ਲਈ ਇਹ ਕਰਨਾ ਮੁਸ਼ਕਿਲ ਹੈ ਕਿਉਂਕਿ ਅਸੀਂ ਆਪਣੇ ਮਹਾਪੁਰਖਾਂ ਵੱਲੋਂ ਚਲਾਈ ਗਈ ਮਰਿਆਦਾ ਨੂੰ ਨਹੀਂ ਬਦਲ ਸਕਦੇ। ਇਸ ਉੱਤੇ ਬਹੁਤ ਹੈਰਾਨ ਹੋਈਦਾ ਹੈ ਕਿਉਂਕਿ ਅਸੀਂ ਆਪੋ-ਆਪਣੀ ਮਤ 'ਤੇ ਐਨੇ ਕਠੋਰ ਹੋ ਗਏ ਹਾਂ ਅਤੇ ਇਸਦਾ ਹੀ ਨਤੀਜਾ ਹੈ - 'ਸੰਤ ਸਮੂਹ ਅਨੇਕ ਮਤੀ ਕੇ'। ਨਹੀਂ ਤਾਂ ਇਹ ਕਿਵੇਂ ਹੋ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਇੱਕ ਹੋਵੇ, ਰੱਬ ਇੱਕ ਹੋਵੇ ਪਰ ਉਸਦੀ ਭਗਤੀ ਕਰਨ ਵਾਲਿਆਂ ਵਿੱਚ ਅਨੇਕਾਂ ਮਤ ਪੈਦਾ ਹੋ ਜਾਣ।

ਜਿਹੜਾ ਰੋਜ਼ ਨਿਤਨੇਮ ਦਾ ਪਾਠ ਕਰਦਾ ਹੈ ਅਤੇ ਇਨ੍ਹਾਂ ਅੰਮ੍ਰਿਤਮਈ 'ਤ੍ਵ ਪ੍ਰਸਾਦਿ ਸਵੱਯੇ' ਨੂੰ ਪੜ੍ਹਦਾ ਹੈ, ਉਸ ਨੂੰ ਆਪਣੇ ਆਪ ਹੀ ਫ਼ੈਸਲਾ ਕਰ ਲੈਣਾ ਚਾਹੀਦਾ ਹੈ ਕਿ ਮੈਂ ਆਪਣਾ ਮਤ ਛੱਡ ਦੇਵਾਂ, ਉਹ ਸਮਝ ਲਵੇ ਕਿ ਮੇਰਾ ਗੁਰੂ ਕੀ ਆਖ ਰਿਹਾ ਹੈ। ਲੇਕਿਨ ਅਸੀਂ ਰੋਜ਼ ਪਾਠ ਕਰੀ ਜਾਂਦੇ ਹਾਂ ਤੇ ਫਿਰ ਵੀ ਅਸੀਂ ਆਪਣਾ ਨਿਸ਼ਚਿਤ ਕੀਤਾ ਅਤੇ ਆਪਣੀ ਸੋਚ 'ਤੇ ਨਿਰਭਰ ਕੀਤਾ ਮਾਰਗ ਛੱਡਣ ਲਈ ਤਿਆਰ ਨਹੀਂ ਹਾਂ। ਇਹ ਹੀ ਅਸਲ ਮੁਸ਼ਕਿਲ ਬਣ ਗਈ ਹੈ।

ਇਸ ਦਾ ਨਤੀਜਾ ਇਹ ਹੋਇਆ ਹੈ ਕਿ ਕੋਈ ਵੀ ਮਤ ਉਸਦੇ ਰੰਗ ਵਿੱਚ

ਨਹੀਂ ਰੰਗਿਆ ਗਿਆ, ਭਾਵੇਂ ਆਪੋ-ਆਪਣੇ ਰੰਗ ਵਿੱਚ ਜ਼ਰੂਰ ਰੰਗੇ ਹੋਏ ਹਨ।

**ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂ ਤੇ**

**ਏਕ ਰਤੀ ਬਿਨੁ ਏਕ ਰਤੀ ਕੇ ।। ੧ ।।**

ਗੁਰੂ ਸਾਹਿਬ ਫ਼ੈਸਲਾ ਦਿੰਦੇ ਹਨ, ਜਿਹੜਾ ਉਸਦੇ ਰੰਗ ਵਿੱਚ ਨਹੀਂ ਰੰਗਿਆ ਗਿਆ, ਉਹ ਭਾਵੇਂ ਜਿਹੋ ਜਿਹਾ ਮਰਜ਼ੀ ਰੰਗ ਬਣਾਈ ਫਿਰੇ, ਉਹ ਇੱਕ ਰੱਤੀ ਦਾ ਵੀ ਨਹੀਂ, ਭਾਵ ਕੁਝ ਵੀ ਨਹੀਂ। ਉਹ ਐਨਾ ਹਲਕਾ ਹੈ। ਕਿਉਂਕਿ ਵਜ਼ਨ ਦੀ ਦੁਨੀਆ ਵਿੱਚ ਰੱਤੀ ਨੂੰ ਸਭ ਤੋਂ ਛੋਟਾ ਮੰਨਿਆ ਜਾਂਦਾ ਹੈ। ਸੁਨਾਰ ਕੋਲ ਰੱਤੀ ਹੀ ਸਭ ਤੋਂ ਛੋਟਾ ਵਜ਼ਨ ਹੁੰਦਾ ਹੈ ਤੇ ਉਹ ਤੋਲ ਕੇ ਅਖੀਰ ਲਿਖ ਦਿੰਦਾ ਹੈ ਕਿ ਇਹ ਵਸਤੂ ਐਨੇ ਤੋਲੇ, ਐਨੇ ਮਾਸੇ ਤੇ ਐਨੇ ਰੱਤੀਆਂ ਦੀ ਹੈ। ਇਹ ਸਭ ਤੋਂ ਨੀਵਾਂ ਤੇ ਸਭ ਤੋਂ ਹਲਕਾ ਵਜ਼ਨ ਹੁੰਦਾ ਹੈ।

ਭਾਵੇਂ ਜੀਵ ਆਪਣੀ ਮਤ ਦਾ ਜਿਹੜਾ ਮਰਜ਼ੀ ਰੰਗ ਧਾਰਨ ਕਰੀ ਫਿਰੇ, ਪਰ ਜੇ ਪ੍ਰਭੂ ਦੇ ਰੰਗ ਵਿੱਚ ਨਾ ਰੱਤਿਆ ਗਿਆ ਤਾਂ ਉਹ ਐਨਾ ਤੁੱਛ ਹੋ ਜਾਏਗਾ ਕਿ ਉਹ ਇੱਕ ਰੱਤੀ ਦਾ ਵੀ ਨਹੀਂ ਰਹੇਗਾ।

# 2



# ਮਾਤੇ ਮਤੰਗ ਜਰੇ ਜਰ ਸੰਗ

---

ਮਾਤੇ ਮਤੰਗ ਜਰੇ ਜਰ ਸੰਗ
ਅਨੂਪ ਉਤੰਗ ਸੁਰੰਗ ਸਵਾਰੇ।।
ਕੋਟਿ ਤੁਰੰਗ ਕੁਰੰਗ ਸੇ ਕੂਦਤ
ਪਉਨ ਕੇ ਗਉਨ ਕੋ ਜਾਤ ਨਿਵਾਰੇ।।
ਭਾਰੀ ਭੁਜਾਨ ਕੇ ਭੂਪ ਭਲੀ ਬਿਧਿ
ਨਿਆਵਤ ਸੀਸ ਨ ਜਾਤ ਬਿਚਾਰੇ।।
ਏਤੇ ਭਏ ਤੁ ਕਹਾ ਭਏ ਭੂਪਤਿ
ਅੰਤ ਕੋ ਨਾਂਗੇ ਹੀ ਪਾਂਇ ਪਧਾਰੇ।। ੨।।

---

# ਮਾਤੇ ਮਤੰਗ ਜਰੇ ਜਰ ਸੰਗ

ਗੁਰੂ ਸਾਹਿਬ ਨੇ ਇਹਨਾਂ '੧੦ ਸਵੱਯੇ' ਵਿੱਚ ਵੱਖ-ਵੱਖ ਰੰਗਾਂ ਨੂੰ ਜੋੜ ਕੇ ਇੱਕ ਗੁਲਦਸਤਾ ਬਣਾਇਆ ਹੈ ਅਤੇ ਉਸ ਗੁਲਦਸਤੇ ਨੂੰ ਇੱਕ ਸੇਧ ਦਿੱਤੀ ਹੈ। ਹੁਣ ਗੁਰੂ ਸਾਹਿਬ ਦੂਜੇ ਰੰਗ ਵੱਲ ਆਉਂਦੇ ਹਨ।

ਲੋਕ ਰਾਜ-ਭਾਗ ਦੇ ਅਡੰਬਰਾਂ ਵਿੱਚ ਮਸਤ ਬੈਠੇ ਹਨ ਕਿ ਉਨ੍ਹਾਂ ਵਰਗਾ ਕੋਈ ਰਾਜਾ ਹੀ ਨਹੀਂ ਹੈ। ਰਾਜਨੀਤੀ ਤੇ ਸਿਆਸਤ ਇੱਕ ਵੱਡਾ ਰੰਗ ਬਣ ਗਿਆ ਹੈ। ਅੱਜਕਲ ਦੁਨੀਆ ਦੇ ਲੋਕ ਰੱਬ ਨੂੰ ਤਿਆਗਣ ਲਈ ਤਿਆਰ ਹਨ ਲੇਕਿਨ ਰਾਜਨੀਤੀ ਨੂੰ ਨਹੀਂ। ਅੱਜ ਰਾਜਨੀਤੀ ਦਾ ਘੇਰਾ ਐਨਾ ਵੱਡਾ ਹੋ ਗਿਆ ਹੈ ਕਿ ਇਸਦੀ ਸ਼ਕਤੀ ਦੇ ਸਾਹਮਣੇ ਬਹੁਤਾਤ ਵਿੱਚ ਲੋਕ ਝੁੱਕਣ ਲੱਗ ਪਏ ਹਨ। ਅੱਜ ਰਾਜਨੀਤੀ ਨੇ ਧਰਮ ਨੂੰ ਵੀ, ਰੱਬ ਦੇ ਘਰਾਂ ਨੂੰ ਵੀ ਗ਼ੁਲਾਮ ਕ਼ਰ ਲਿਆ ਹੈ। ਗੁਰੂ ਸਾਹਿਬ ਨੇ ਦੂਜੇ ਸਵੱਯੇ ਵਿੱਚ ਇਸੇ ਰੰਗ ਦਾ ਜ਼ਿਕਰ ਕੀਤਾ ਹੈ :

**ਮਾਤੇ ਮਤੰਗ ਜਰੇ ਜਰ ਸੰਗ**

**ਅਨੂਪ ਉਤੰਗ ਸੁਰੰਗ ਸਵਾਰੇ ॥**

ਜੇ ਭਲਾ ਕਿਸੇ ਦੇ ਦਰਵਾਜ਼ੇ 'ਤੇ ਵੱਡੇ-ਵੱਡੇ ਦੰਦਾਂ ਵਾਲੇ, ਵੱਖ-ਵੱਖ ਖ਼ੂਬਸੂਰਤ ਰੰਗਾਂ ਵਾਲੇ ਹਾਥੀ, ਸੋਨੇ ਦੇ ਗਹਿਣਿਆਂ ਨਾਲ ਸ਼ਿੰਗਾਰੇ ਹੋਏ ਖਲੋਤੇ ਹੋਣ।

**ਕੋਟਿ ਤੁਰੰਗ ਕੁਰੰਗ ਸੇ ਕੂਦਤ**

**ਪਉਨ ਕੇ ਗਉਨ ਕੋ ਜਾਤ ਨਿਵਾਰੇ ॥**

ਤੇ ਇਥੇ ਹੀ ਬਸ ਨਹੀਂ, ਇੱਕ-ਦੋ ਨਹੀਂ ਬਲਕਿ ਕਰੋੜਾਂ ਘੋੜੇ, ਵੱਡੇ ਕੱਦ ਵਾਲੇ, ਇਰਾਕੀ ਘੋੜੇ ਤੇ ਉਹ ਵੀ ਐਸੇ ਜਿਹੜੇ ਹਿਰਨਾਂ ਦੀ ਤਰ੍ਹਾਂ ਛਾਲਾਂ ਮਾਰਨ ਵਾਲੇ, ਖਲੋਤੇ ਹੋਣ। ਐਸੇ ਘੋੜੇ ਹੋਣ ਜਿਨ੍ਹਾਂ ਦੀ ਚਾਲ ਵੇਖ ਕੇ ਲੋਕ ਇਹ ਕਹਿਣ ਕਿ ਹਿਰਨ ਵੀ ਇਨ੍ਹਾਂ ਦੇ ਬਰਾਬਰ ਦੀ ਦੌੜ ਨਹੀਂ ਮਾਰਦਾ, ਕਿਉਂਕਿ ਦੌੜ ਵਿੱਚ ਸਭ ਤੋਂ ਖ਼ੂਬਸੂਰਤ ਦੌੜ ਹਿਰਨ ਦੀ ਹੀ ਮੰਨੀ ਜਾਂਦੀ ਹੈ। ਕਦੀ ਬੇਲਿਆਂ ਵਿੱਚ ਜਾ ਕੇ ਹਿਰਨਾਂ ਨੂੰ ਦੌੜਦਾ ਵੇਖੋ ਤਾਂ ਉਹ ਨਜ਼ਾਰਾ ਹੀ ਹੋਰ ਹੁੰਦਾ ਹੈ।

'ਕੋਟਿ ਤੁਰੰਗ' ਕਰੋੜਾਂ ਹੀ ਘੋੜੇ, 'ਕੁਰੰਗ ਸੇ ਕੂਦਤ' ਹਿਰਨਾਂ ਦੀ ਤਰ੍ਹਾਂ ਛਾਲਾਂ ਮਾਰਨ ਵਾਲੇ, ਐਨੀ ਤੇਜ਼ ਰਫ਼ਤਾਰ ਵਾਲੇ ਕਿ 'ਪਉਨ ਕੇ ਗਉਨ ਕੋ ਜਾਤ ਨਿਵਾਰੇ' - ਹਵਾ ਵੀ ਇਨ੍ਹਾਂ ਤੋਂ ਪਿੱਛੇ ਰਹਿ ਜਾਏ।

**ਭਾਰੀ ਭੁਜਾਨ ਕੇ ਭੂਪ ਭਲੀ ਬਿਧਿ**

**ਨਿਆਵਤ ਸੀਸ ਨ ਜਾਤ ਬਿਚਾਰੇ ।।**

ਜੇ ਭਲਾ ਕਿਸੇ ਦੀਆਂ ਭੁਜਾਵਾਂ ਵਿੱਚ, ਬਾਹਾਂ ਵਿੱਚ ਭਾਰੀ ਬਲ ਹੋਵੇ, ਉਹ ਸ਼ਕਤੀਸ਼ਾਲੀ ਹੋਵੇ। ਤੇ ਦੁਨੀਆ ਸ਼ਕਤੀ ਦੇ ਸਾਹਮਣੇ ਝੁੱਕਦੀ ਹੈ। ਸੰਸਾਰ ਅੰਦਰ ਉਨ੍ਹਾਂ ਦੀ ਸਿਫਤ ਹੁੰਦੀ ਹੈ, ਉਪਮਾ ਹੁੰਦੀ ਹੈ ਜੋ ਸ਼ਕਤੀਸ਼ਾਲੀ ਹੁੰਦੇ ਹਨ, ਬਾਦਸ਼ਾਹ ਹੁੰਦੇ ਹਨ। ਉਨ੍ਹਾਂ ਦੇ ਅੱਗੇ ਸੀਸ ਝੁਕਾਉਣ ਵਾਲਿਆਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ। ਉਹ ਸਾਰੇ ਸ਼ਕਤੀਸ਼ਾਲੀ ਜੀਵ ਆਪਣੇ ਰੰਗ ਵਿੱਚ ਮਸਤ ਹਨ,

**ਏਤੇ ਭਏ ਤੁ ਕਹਾ ਭਏ ਭੂਪਤਿ**

**ਅੰਤ ਕੋ ਨਾਂਗੇ ਹੀ ਪਾਂਇ ਪਧਾਰੇ ।। ੨ ।।**

ਉਹ ਜਿਸ ਰਾਹ ਉੱਤੋਂ ਲੰਘਦੇ ਹਨ, ਉਥੇ ਅੱਗੇ ਨਗਾਰੇ ਖੜਕਦੇ ਹਨ ਕਿ ਬਾਦਸ਼ਾਹ ਆ ਰਿਹਾ ਹੈ, ਸਲਾਮ ਕਰਨ ਲਈ ਖੜੇ ਹੋ ਜਾਓ। ਪਰ ਕੀ ਹੋ ਗਿਆ ਜੇ ਉਹ ਐਨੇ ਵੱਡੇ ਰਾਜਾ ਹੋ ਗਏ, ਉਹ ਆਪਣੇ ਇਨ੍ਹਾਂ ਮਸਤ ਹਾਥੀਆਂ ਤੇ ਰਾਜ-ਭਾਗ ਉੱਤੇ ਮਾਣ ਨਾ ਕਰਨ। ਉਨ੍ਹਾਂ ਦੇ ਸਿਰ ਉੱਤੇ ਛਤਰ ਝੂਲਦੇ ਹਨ, ਲੇਕਿਨ

**ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ।।**

(ਗੁ.ਗ੍ਰੰ.ਸਾ. ਪੰਨਾ : 1380)

ਕਿਸੇ ਵੀ ਕਬਰਸਤਾਨ ਉੱਤੇ ਜਾ ਕੇ ਵੇਖ ਲਓ ਕਿ ਉਹ ਰਾਜਾ-ਬਾਦਸ਼ਾਹ ਕਿੰਨੀਆਂ ਮੁਦੱਤਾਂ ਤੋਂ ਉੱਥੇ ਦੱਬੇ ਹੋਏ ਪਏ ਹਨ।

ਦਰਵਾਜ਼ੇ ਉੱਤੇ ਮਸਤ ਹਾਥੀ ਝੂਲਦੇ ਹਨ, ਕਰੋੜਾਂ ਘੋੜੇ ਹਿਰਨਾਂ ਦੀ ਤਰ੍ਹਾਂ ਪਉਣ ਨਾਲੋਂ ਤੇਜ਼ ਰਫ਼ਤਾਰ ਉੱਤੇ ਦੌੜਣ ਵਾਲੇ ਵੀ ਭਾਵੇਂ ਉੱਥੇ ਖਲੋਤੇ ਹਨ। ਨਾਲ ਹੀ ਜੇ ਉਨ੍ਹਾਂ ਕੋਲ ਐਨਾ ਬਾਜੂਬਲ ਹੋਵੇ ਕਿ ਲੋਕ ਉਨ੍ਹਾਂ ਸਾਹਮਣੇ ਆ ਕੇ ਝੁੱਕ-ਝੁੱਕ ਕੇ ਸਲਾਮਾਂ ਕਰਦੇ ਹਨ, ਪਰ ਇਸ ਰੰਗ ਵਿੱਚ ਉਹ ਅਭਿਮਾਨੀ ਨਾ ਹੋ ਜਾਣ। ਕਿਉਂਕਿ ਉਹ ਰੰਗ ਕੋਈ ਹੋਰ ਹੈ ਜਿਹੜਾ ਹਮੇਸ਼ਾ ਬਣਿਆ ਰਹਿੰਦਾ ਹੈ। ਇਹ ਰਾਜ, ਧਨ, ਬਲ ਦਾ ਰੰਗ ਕਦੇ ਹਮੇਸ਼ਾ ਨਹੀਂ ਰਹਿੰਦਾ, ਇਹ ਤਾਂ ਬਹੁਤ ਹਲਕਾ ਰੰਗ ਹੈ। ਇਥੋਂ ਤਕ ਕਿ ਜਿਸ ਦਿਨ ਜੀਵ ਨੇ ਇਸ ਸੰਸਾਰ ਤੋਂ ਜਾਣਾ ਹੈ, ਉਸ ਦਿਨ ਉਸਦੇ ਪੈਰਾਂ ਵਿੱਚ ਕਿਸੇ ਨੇ ਜੋੜਾ ਵੀ ਨਹੀਂ ਪਾਉਣਾ :

**ਨਾਂਗੇ ਆਵਣਾ ਨਾਂਗੇ ਜਾਣਾ**

**ਹਰਿ ਹੁਕਮੁ ਪਾਇਆ ਕਿਆ ਕੀਜੈ।।**

(ਗੁ.ਗ੍ਰੰ.ਸਾ. ਪੰਨਾ : 1246 )

ਇਸ ਲਈ ਇਹ ਗੱਲ ਸਮਝ ਲਓ ਕਿ :

**ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂ ਤੇ**

**ਏਕ ਰਤੀ ਬਿਨੁ ਏਕ ਰਤੀ ਕੇ।।**

ਗੁਰੂ ਸਾਹਿਬ ਨੇ ਇਸ ਸਾਰੀ ਰਚਨਾ ਵਿੱਚ ਇੱਕ ਕੇਂਦਰੀ ਭਾਵ ਨਾਲ ਜੋੜ ਦਿੱਤਾ ਹੈ। ਆਰੰਭਕ ਸਵੱਯੇ ਵਿੱਚ ਜ਼ਿਕਰ ਕੀਤਾ ਮਸਲਾ ਹੀ ਸਾਰੀ ਚੀਜ਼ ਦਾ ਘੇਰਾ ਬਣ ਜਾਂਦਾ ਹੈ।

ਭਾਵੇਂ ਇਹ ਸਾਰੇ ਰੱਬ-ਪ੍ਰਸਤ ਅਖਵਾਉਣ ਵਾਲੇ ਹੀ ਹਨ, ਪਰ ਵੱਖ-ਵੱਖ ਹਨ। ਇਹ ਇਸ ਲਈ ਹੈ ਕਿਉਂਕਿ ਗੁਰੂ ਕੋਲੋਂ ਮਾਰਗ ਪੁੱਛਣ ਦੀ ਬਜਾਏ ਇਨ੍ਹਾਂ ਨੇ ਆਪੋ-ਆਪਣੇ ਮਾਰਗ ਨਿਸ਼ਚਿਤ ਕਰ ਲਏ ਹਨ। ਲੇਕਿਨ ਸਾਰੇ ਹੀ ਅਸਫਲ ਹੋ ਗਏ ਹਨ :

**ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ**

**ਕੋਊ ਨ ਦੇਖੀਅਤ ਪ੍ਰਾਨਪਤੀ ਕੇ ।।**

ਇਸ ਅਸਫਲਤਾ ਤੋਂ ਹੀ ਬਾਹਰ ਨਿਕਲਣਾ ਹੈ ਅਤੇ ਇਹਨਾਂ '੧੦ ਸਵੱਯੇ' ਵਿੱਚ ਗੁਰੂ ਸਾਹਿਬ ਇਸੀ ਅਸਫ਼ਲਤਾ ਵਿੱਚੋਂ ਬਾਹਰ ਨਿਕਲਣ ਦਾ ਰਾਹ ਦੱਸਦੇ ਹਨ।

---

ਜੀਤ ਫਿਰੈ ਸਭ ਦੇਸ ਦਿਸਾਨ ਕੋ
ਬਾਜਤ ਢੋਲ ਮ੍ਰਿਦੰਗ ਨਗਾਰੇ॥
ਗੁੰਜਤ ਗੂੜ ਗਜਾਨ ਕੇ ਸੁੰਦਰ
ਹਿੰਸਤ ਹੈਂ ਹਯਰਾਜ ਹਜਾਰੇ॥
ਭੂਤ ਭਵਿੱਖ ਭਵਾਨ ਕੇ ਭੂਪਤਿ
ਕਉਨੁ ਗਨੈ ਨਹੀਂ ਜਾਤ ਬਿਚਾਰੇ॥
ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ
ਅੰਤ ਕਉ ਅੰਤ ਕੇ ਧਾਮ ਸਿਧਾਰੇ॥ ੩॥

---

# ਜੀਤ ਫਿਰੈ ਸਭ ਦੇਸ ਦਿਸਾਨ ਕੋ

ਇਨ੍ਹਾਂ ਸਵੱਯੇ ਵਿੱਚ ਸਤਿਗੁਰੂ ਨੇ ਵੱਖ-ਵੱਖ ਪਹਿਲੂਆਂ ਅਤੇ ਰੰਗਾਂ ਤੇ ਸ਼ਕਤੀਆਂ ਦਾ ਜ਼ਿਕਰ ਕੀਤਾ ਹੈ। ਆਰੰਭ ਵਿੱਚ ਇਸ ਦੇ ਦੋ ਪਹਿਲੂ ਲਏ ਹਨ। ਇੱਕ ਹੈ ਭਗਤੀ ਮਾਰਗ ਦੇ ਰੰਗ ਦਾ ਅਤੇ ਪਹਿਲੇ ਸਵੱਯੇ ਵਿੱਚ ਇਸ ਭਗਤੀ ਰੰਗ ਨੂੰ ਅਪਨਾਉਣ ਵਾਲੇ ਲੋਕਾਂ ਦਾ ਜ਼ਿਕਰ ਕੀਤਾ ਤੇ ਨਾਲ ਹੀ ਉਲਾਂਭਾ ਦਿੱਤਾ ਕਿ ਉਹ ਮਿਲਣਾ ਤਾਂ ਪ੍ਰਭੂ ਨੂੰ ਚਾਹੁੰਦੇ ਹਨ, ਪਰ ਉਨ੍ਹਾਂ ਨੇ ਗੁਰੂ ਕੋਲੋਂ ਮਾਰਗ ਨਹੀਂ ਪੁੱਛਿਆ।

**ਸਤਿਗੁਰ ਪੂਛਿ ਨ ਮਾਰਗਿ ਚਾਲੀ**

**ਸੂਤੀ ਰੈਣਿ ਵਿਹਾਣੀ॥**

(ਗੁ.ਗ੍ਰੰ.ਸਾ. ਪੰਨਾ : 763)

ਇਸ ਦਾ ਨਤੀਜਾ ਇਹ ਹੋਇਆ ਕਿ ਆਪੋ-ਆਪਣੀ ਮਰਜ਼ੀ ਦੇ ਕਈ ਮਾਰਗ ਬਣ ਗਏ। ਜਦੋਂ ਹਰ ਕਿਸੇ ਨੇ ਆਪਣਾ ਰਾਹ ਬਣਾ ਲਿਆ, ਬਹੁਤੇ ਰਾਹ ਹੋ ਗਏ ਤਾਂ ਫਿਰ ਭੁਲੇਖਾ ਪੈਦਾ ਹੋ ਗਿਆ।

**ਮਨਮੁਖਿ ਭੂਲੀ ਬਹੁਤੀ ਰਾਹੀ ਫਾਥੀ ਮਾਇਆ ਫੰਦੇ॥**

(ਗੁ.ਗ੍ਰੰ.ਸਾ. ਪੰਨਾ : 779)

ਬਹੁਤੇ ਰਾਹ ਹੋਣ ਕਰਕੇ ਸੰਸਾਰ ਭਰਮ-ਭੁਲੇਖਿਆਂ ਵਿੱਚ ਪੈ ਗਿਆ ਹੈ। ਹਰ ਕੋਈ ਆਪਣੇ ਦੱਸੇ ਹੋਏ ਰਾਹ ਨੂੰ ਅਸਲ ਦੱਸ ਰਿਹਾ ਹੈ ਤੇ ਆਪਣੇ ਪਿੱਛੇ ਤੋਰ ਰਿਹਾ ਹੈ। ਹਰ ਕੋਈ ਸ਼ਕਤੀ ਦਾ ਪ੍ਰਤੀਕ ਬਣ ਜਾਣਾ ਚਾਹੁੰਦਾ ਹੈ ਕਿਉਂਕਿ ਸਭ ਨੂੰ ਇਹ ਪਤਾ ਹੈ

ਕਿ ਲੋਕ ਸ਼ਕਤੀ ਅੱਗੇ ਝੁੱਕਦੇ ਹਨ।

ਇਸ ਨਾਲ ਆਮ ਮਨੁੱਖ ਭੁਲੇਖੇ ਵਿੱਚ ਪੈ ਗਿਆ ਹੈ ਕਿ ਰੱਬ ਕਿਹੜੇ ਰਾਹ 'ਤੇ ਹੈ। ਹਰ ਕੋਈ ਇਹੀ ਕਹਿੰਦਾ ਹੈ ਕਿ ਅਸਲ ਰਾਹ ਉਸਦਾ ਵਾਲਾ ਹੀ ਹੈ। ਲੇਕਿਨ ਆਪੋ-ਆਪਣੀ ਮਰਜ਼ੀ ਨਾਲ ਬਣਾਇਆ ਹੋਇਆ ਮਤ ਕਦੇ ਵੀ ਉਸ ਮਾਲਕ ਜਾਂ ਪ੍ਰਾਣਪਤੀ ਦਾ ਮਤ ਨਹੀਂ ਹੋ ਸਕਦਾ।

ਭਗਤੀ ਮਾਰਗ 'ਤੇ ਚਲਣ ਵਾਲੇ ਵੀ ਸੰਸਾਰ ਅੰਦਰ ਮਾਣ-ਸਨਮਾਨ ਪਾਉਂਦੇ ਹਨ। ਭਾਵੇਂ ਉਹ ਆਪਣੇ ਬਣਾਏ ਹੋਏ ਮਾਰਗ 'ਤੇ ਹੀ ਚਲੇ, ਪਰ ਉਹ ਚਲੇ ਸ਼ਕਤੀ ਹਾਸਿਲ ਕਰਨ ਲਈ ਹੀ। ਅੱਜ ਵੀ ਅਕਸਰ ਵੇਖਦੇ ਹਾਂ ਕਿ ਛੇਤੀ ਨਾਲ ਹਰ ਕੋਈ ਡੇਰੇਦਾਰ ਬਣ ਬੈਠਦਾ ਹੈ, ਕਿਉਂਕਿ ਇਹ ਸ਼ਕਤੀ ਦਾ ਪ੍ਰਤੀਕ ਹੈ। ਭਗਤੀ ਮਾਰਗ ਵੀ ਸ਼ਕਤੀ ਦਾ ਪ੍ਰਤੀਕ ਹੈ।

ਦੂਜੇ ਸਵੱਯੇ ਵਿੱਚ ਰਾਜ ਸ਼ਕਤੀ ਦੇ ਪ੍ਰਤੀਕ ਲੋਕਾਂ ਦਾ ਜ਼ਿਕਰ ਕੀਤਾ ਹੈ। ਉਨ੍ਹਾਂ ਦੇ ਦਰਵਾਜ਼ਿਆਂ ਉੱਤੇ ਮਸਤ ਹਾਥੀ ਪਏ ਝੂਲਦੇ ਹਨ, ਉਹ ਰਾਜ-ਭਾਗ ਦੀ ਸ਼ਕਤੀ ਦੇ ਪ੍ਰਤੀਕ ਹਨ ਤੇ ਲੋਕ ਉਨ੍ਹਾਂ ਸਾਹਮਣੇ ਆ ਕੇ ਝੁੱਕਦੇ ਹਨ। ਇਸ ਲਈ ਕੁਝ ਲੋਕਾਂ ਨੇ ਇਹ ਮਤ ਅਖ਼ਤਿਆਰ ਕਰ ਲਿਆ ਤੇ ਉਨ੍ਹਾਂ ਨੇ ਆਪਣਾ ਰਾਜ-ਭਾਗ ਦਾ ਅਡੰਬਰ ਵਧਾਉਣਾ ਸ਼ੁਰੂ ਕਰ ਦਿੱਤਾ।

**ਤਲੈ ਕੁੰਚਰੀਆ ਸਿਰਿ ਕਨਿਕ ਛਤਰੀਆ।।**

**ਹਰਿ ਭਗਤਿ ਬਿਨਾ ਲੇ ਧਰਨਿ ਗਡਲੀਆ।।**

(ਗੁ.ਗ੍ਰੰ.ਸਾ. ਪੰਨਾ : 385)

ਜਿਨ੍ਹਾਂ ਦੇ ਥੱਲੇ ਸਵਾਰੀ ਲਈ ਹਾਥੀ ਸਨ ਤੇ ਸਿਰ ਉੱਤੇ ਸੋਨੇ ਦੇ ਛੱਤਰ ਝੂਲਦੇ ਸਨ, ਉਹ ਆਏ ਤੇ ਚਲੇ ਗਏ। ਜੇ ਕੋਈ ਇਹ ਪੁੱਛੇ ਕਿ ਉਹ ਕਿੱਥੇ ਚਲੇ ਗਏ ਹਨ, ਤਾਂ ਇਸ ਗੱਲ ਦਾ ਕੋਈ ਜੁਆਬ ਨਹੀਂ ਹੈ।

ਹੁਣ ਤੀਜੇ ਸਵੱਯੇ ਵਿੱਚ ਗੁਰੂ ਸਾਹਿਬ ਨੇ ਉਸੇ ਚੀਜ਼ ਨੂੰ ਹੀ ਥੋੜਾ ਹੋਰ ਅੱਗੇ ਤੋਰਿਆ ਹੈ। ਉਸ ਗੱਲ ਦਾ ਥੋੜਾ ਹੋਰ ਖੁਲਾਸਾ ਕੀਤਾ ਹੈ ਤਾਂ ਕਿ ਗੱਲ ਵਿਚਾਲੇ ਹੀ ਨਾ ਰਹਿ ਜਾਏ। ਇਥੇ ਵੀ ਰਾਜਨੀਤੀ ਦੀ ਉਸ ਗੱਲ ਨੂੰ ਪੂਰਾ ਕੀਤਾ ਹੈ।

ਜਿਸਨੇ ਆਪਣੇ ਰਾਜ ਦਾ ਅਡੰਬਰ ਵਧਾਉਣਾ ਹੋਵੇ, ਉਸਨੂੰ ਜ਼ਰੂਰੀ ਹੈ ਕਿ ਉਹ ਦੂਜੇ ਕੋਲੋਂ ਰਾਜ ਖੋਹੇ ਤੇ ਆਪਣੇ ਰਾਜ ਦਾ ਫੈਲਾਅ ਕਰੇ। ਜਦੋਂ ਤੋਂ ਇਹ ਰਾਜ-ਬਣਤਰ ਹੋਂਦ ਵਿੱਚ ਆਈ ਹੈ, ਤਾਂ ਤੋਂ ਹੀ ਸੀਮਾਵਾਂ ਜਾਂ ਬਾਰਡਰ ਬਣੇ ਹਨ। ਰੱਬ ਨੇ ਤਾਂ ਧਰਤੀ ਦੀ ਕੋਈ ਸੀਮਾ ਬਣਾਈ ਹੀ ਨਹੀਂ ਹੈ, ਉਸਨੇ ਤਾਂ ਕੋਈ ਕੰਡਿਆਲ਼ੀ ਤਾਰ ਧਰਤੀ 'ਤੇ ਲਾਈ ਹੀ ਨਹੀਂ ਸੀ, ਪਰ ਅੱਜ ਸਾਨੂੰ ਲਾਉਣੀਆਂ ਪੈ ਰਹੀਆਂ ਹਨ। ਉਸ ਪ੍ਰਭੂ ਨੇ ਕੋਈ ਇਮੀਗ੍ਰੇਸ਼ਨ ਦਾ ਮਹਿਕਮਾ ਨਹੀਂ ਤਿਆਰ ਕੀਤਾ ਸੀ ਅਤੇ ਨਾ ਹੀ ਪਾਸਪੋਰਟ ਤੇ ਵੀਜ਼ੇ ਬਣਾਏ ਸਨ।

ਰੱਬ ਦੀ ਉਸ ਸ੍ਰਿਸ਼ਟੀ ਵਿੱਚ ਕੋਈ ਜਿੱਥੇ ਮਰਜ਼ੀ ਜਾ ਸਕਦਾ ਹੈ। ਰੱਬ ਨੇ ਕਿਸੇ ਲਈ ਵੀ ਧਰਤੀ ਜਾਂ ਸਾਗਰ ਉੱਤੇ ਕੋਈ ਸੀਮਾ ਨਹੀਂ ਬਣਾਈ ਹੈ। ਪ੍ਰਭੂ ਨੇ ਪਾਣੀ ਇਕੱਤਰ ਕੀਤਾ ਹੈ, ਸਾਗਰ ਸਾਜੇ ਹਨ ਪਰ ਉਨ੍ਹਾਂ ਦਾ ਨਾਂ ਉਸ ਨੇ ਨਹੀਂ ਰੱਖੇ ਬਲਕਿ ਅਸੀਂ ਰੱਖੇ ਹਨ ਕਿ ਇਹ ਹਿੰਦ ਮਹਾਸਾਗਰ ਹੈ। ਦੁਨੀਆ ਦੇ ਇਹ ਨਕਸ਼ੇ ਸਾਡੇ ਬਣਾਏ ਹੋਏ ਹਨ ਅਤੇ ਸੀਮਾਵਾਂ ਸਾਡੇ ਵੱਲੋਂ ਉਲੀਕੀਆਂ ਗਈਆਂ ਹਨ।

ਇਹ ਸੀਮਾਵਾਂ ਉਲੀਕਣ ਦੀ ਲੋੜ ਆਖਰ ਕਿਉਂ ਪੈਂਦੀ ਹੈ ? ਮਨੁੱਖ ਸੀਮਾਵਾਂ ਤਾਂ ਹੀ ਉਲੀਕਦਾ ਹੈ ਜਦੋਂ ਉਸਨੂੰ ਆਪਣੀ ਰਿਆਸਤ ਦੀ ਭੂਗੋਲਿਕ ਕਿਰਿਆ ਦਾ ਫ਼ਿਕਰ ਹੋਵੇ। ਉਹ ਚਾਹੁੰਦਾ ਹੈ ਕਿ ਕਿਸੇ ਦੂਜੇ ਰਾਜ ਵਿੱਚ ਰਹਿਣ ਵਾਲੇ ਨੂੰ ਪਤਾ ਹੋਵੇ ਕਿ ਉਹ ਕਿਸੇ ਹੋਰ ਰਾਜ ਦੀ ਸੀਮਾ ਵਿੱਚ ਆ ਗਿਆ ਹੈ। ਇਸੇ ਲਈ ਹੀ ਸੀਮਾਵਾਂ ਉੱਤੇ ਚੌਕੀਆਂ ਵੀ ਕਾਇਮ ਕੀਤੀਆਂ ਗਈਆਂ ਤਾਂ ਕਿ ਆਪਣੇ ਰਾਜ ਉੱਤੇ ਕਬਜ਼ਾ ਕਾਇਮ ਰਖਿਆ ਜਾ ਸਕੇ। ਇਸੇ ਤੋਂ ਹੀ ਆਪੋ-ਆਪਣਾ ਰਾਜ ਕਰਨ ਦੀ ਲਾਲਸਾ ਸ਼ੁਰੂ ਹੋ ਗਈ ਤੇ ਇਥੋਂ ਹੀ ਆਰੰਭ ਹੋਇਆ ਰਾਜਿਆਂ ਦਾ ਯੁੱਧ। ਉਨ੍ਹਾਂ ਨੂੰ ਪਤਾ ਸੀ ਕਿ ਹੁਣ ਉਹ ਆਸਾਨੀ ਨਾਲ ਕਿਸੇ ਦੂਜੇ ਦੇ ਰਾਜ ਨੂੰ ਆਪਣੇ ਵਿੱਚ ਸ਼ਾਮਿਲ ਨਹੀਂ ਕਰ ਸਕਦੇ। ਬਲਕਿ ਬਕਾਇਦਾ ਲੜ ਕੇ ਜਿੱਤਣਾ ਪਵੇਗਾ ਅਤੇ ਜਿੱਤ ਕੇ ਹੀ ਦੂਜੇ ਦੇ ਰਾਜ ਨੂੰ ਆਪਣੇ ਰਾਜ ਦੇ ਨਾਲ ਮਿਲਾਇਆ ਜਾ ਸਕਦਾ ਹੈ। ਇਸੇ ਕਰਕੇ ਹੀ ਉਨ੍ਹਾਂ ਨੇ ਅਨੇਕਾਂ ਤਰ੍ਹਾਂ ਦੇ ਸਾਧਨ ਅਪਨਾਉਣੇ ਸ਼ੁਰੂ ਕੀਤੇ, ਜੋ ਕਿ ਅੱਜ ਵੀ ਅਪਣਾਏ ਜਾ ਰਹੇ ਹਨ।

ਗੁਰੂ ਸਾਹਿਬ ਉਸ ਰਾਜਨੀਤੀ ਦੀ ਸ਼ਕਤੀ ਦੇ ਪਹਿਲੂ ਦਾ ਜ਼ਿਕਰ ਤੀਜੇ ਸਵੱਯੇ ਵਿੱਚ ਕਰਦੇ ਹਨ :

**ਜੀਤ ਫਿਰੈ ਸਭ ਦੇਸ ਦਿਸਾਨ ਕੋ**

**ਬਾਜਤ ਢੋਲ ਮ੍ਰਿਦੰਗ ਨਗਾਰੇ॥**

ਰਾਜ ਕਰਨ ਵਾਲੇ ਦੀ ਅੰਦਰ ਦੀ ਤ੍ਰਿਸ਼ਨਾ ਖ਼ਤਮ ਨਹੀਂ ਹੋਈ ਭਾਵੇਂ ਜਿੰਨੇ ਮਰਜ਼ੀ ਲੋਕ ਉਸਨੂੰ ਸਲਾਮ ਕਰਨ ਵਾਲੇ ਹੋਣ। ਉਸਨੇ ਬਾਹਰ ਤਾਂ ਸੀਮਾ ਕਾਇਮ ਕਰ ਲਈ ਪਰ ਉਸਦੇ ਅੰਦਰ ਦੀ ਤ੍ਰਿਸ਼ਨਾ ਨਹੀਂ ਮੁੱਕੀ, ਉਸਦੇ ਅੰਦਰ ਸੀਮਾ ਨਹੀਂ ਕਾਇਮ ਹੋਈ। ਉਹ ਅਜੇ ਹੋਰ ਅੱਗੇ ਜਾਣਾ ਚਾਹੁੰਦਾ ਹੈ ਤੇ ਇਸ ਲਈ ਉਹ ਹਰ ਹੀਲੇ ਕੋਸ਼ਿਸ਼ ਕਰਦਾ ਹੈ। ਉਸਨੇ ਫ਼ੌਜ ਨਾਲ ਲੈ ਲਈ, ਆਪਣੀ ਫ਼ੌਜ ਮਜ਼ਬੂਤ ਕੀਤੀ, ਹਥਿਆਰਬੰਦ ਫ਼ੌਜ ਪੈਦਾ ਕੀਤੀ ਅਤੇ ਦੂਜੇ ਦੇ ਰਾਜ 'ਤੇ ਕਬਜ਼ਾ ਕਰਨ ਲਈ ਤੁਰ ਪਿਆ।

ਮਨੁੱਖ ਜਦੋਂ ਸੀਮਾ ਤੋਂ ਬਾਹਰ ਜਾਂਦਾ ਹੈ ਤਾਂ ਉਥੋਂ ਜ਼ੁਲਮ ਸ਼ੁਰੂ ਹੋ ਜਾਂਦਾ ਹੈ। ਕੋਈ ਕਿਸੇ ਨੂੰ ਜਿੱਤਣ ਜਾਂਦਾ ਹੈ ਤਾਂ ਉਸਨੇ ਕਿਸੇ ਉੱਤੇ ਹਥਿਆਰ ਵੀ ਚੁੱਕਣੇ ਹਨ, ਕਿਸੇ ਨੂੰ ਮਾਰਨਾ ਵੀ ਹੈ ਤੇ ਇਹ ਸਭ ਕੁਝ ਉਸਨੇ ਕਿਸੇ ਮਨੁੱਖ ਉੱਤੇ ਹੀ ਕਰਨਾ ਹੈ। ਲੇਕਿਨ ਫ਼ਰਕ ਸਿਰਫ਼ ਐਨਾ ਹੈ ਕਿ ਉਹ ਹਥਿਆਰ ਉਸ ਜੀਵ 'ਤੇ ਚਲਾਏਗਾ, ਉਸ ਜੀਵ ਨੂੰ ਖ਼ਤਮ ਕਰੇਗਾ ਜੋ ਉਸਦੇ ਅੱਗੇ ਸਲਾਮ ਨਾ ਕਰਕੇ ਕਿਸੇ ਦੂਜੇ ਰਾਜੇ ਅੱਗੇ ਸਲਾਮ ਕਰਦਾ ਹੋਵੇ। ਨਾਲ ਹੀ ਜਿਸ ਵੇਲੇ ਉਹੀ ਫ਼ੌਜ ਹਥਿਆਰ ਸੁੱਟ ਦੇਵੇ, ਉਸਦੇ ਅੱਗੇ ਸਲਾਮ ਕਰ ਦੇਵੇ ਤਾਂ ਫਿਰ ਹਥਿਆਰਾਂ ਦੀ ਕੋਈ ਵਰਤੋਂ ਨਹੀਂ ਹੁੰਦੀ। ਇਸਦਾ ਮਤਲਬ ਜਿੰਨੀ ਵੀ ਹਥਿਆਰਾਂ ਦੀ ਵਰਤੋਂ ਹੋ ਰਹੀ ਹੈ, ਉਹ ਦੂਜਿਆਂ ਨੂੰ ਝੁਕਾ ਕੇ ਰੱਖਣ ਲਈ ਹੀ ਹੁੰਦੀ ਹੈ।

ਉਹ ਦੇਸ਼-ਵਿਦੇਸ਼ਾਂ 'ਤੇ ਚੜ੍ਹਾਈ ਕਰਕੇ, ਚਕਰਵਰਤੀ ਰਾਜਾ ਬਣ ਕੇ ਤੁਰਦਾ ਹੈ। ਉਹ ਸੋਚਦਾ ਹੈ ਕਿ ਉਸਦੇ ਸਾਹਮਣੇ ਕੋਈ ਨਾ ਆਵੇ, ਜਿਸ ਰਾਜ ਵਿੱਚੋਂ ਉਹ ਲੰਘੇ, ਉਸਨੂੰ ਕੋਈ ਨਾ ਰੋਕੇ ਤੇ ਉਹ ਸਮਝ ਲਵੇ ਕਿ ਉਸ ਰਾਜ ਦੇ ਲੋਕਾਂ ਨੇ ਉਸ ਅੱਗੇ ਹਾਰ ਮੰਨ ਲਈ ਹੈ, ਉਸ ਅੱਗੇ ਝੁੱਕ ਗਏ ਹਨ ਅਤੇ ਇਸ ਲਈ ਉਸਦੇ ਅੱਗੇ-ਅੱਗੇ ਨਗਾਰੇ ਵੱਜਦੇ ਜਾਂਦੇ ਹਨ।

ਢੋਲ, ਮ੍ਰਿਦੰਗ ਤੇ ਨਗਾਰੇ - ਇਹ ਤਿੰਨੇ ਚੀਜ਼ਾਂ ਇੱਕ ਤਾਲ ਤੇ ਇੱਕ ਆਵਾਜ਼ ਨਾਲ ਸਬੰਧਿਤ ਹਨ। ਇਹ ਤਿੰਨੇ ਅੱਗੇ-ਅੱਗੇ ਵੱਜਦੀਆਂ ਜਾਂਦੀਆਂ ਹਨ ਅਤੇ ਇਸ

ਗੱਲ ਦੀਆਂ ਪ੍ਰਤੀਕ ਹਨ ਕਿ ਬਾਦਸ਼ਾਹ ਆ ਰਿਹਾ ਹੈ। ਬਾਦਸ਼ਾਹ ਸ਼ਕਤੀ ਦਾ ਪ੍ਰਤੀਕ ਬਣਨਾ ਚਾਹੁੰਦਾ ਹੈ ਅਤੇ ਚੁੱਪ ਕਰਕੇ ਲੰਘ ਜਾਣਾ ਸ਼ਕਤੀ ਦਾ ਪ੍ਰਤੀਕ ਨਹੀਂ ਹੁੰਦਾ। ਸ਼ਕਤੀ ਦਾ ਪ੍ਰਤੀਕ ਉਹ ਹੁੰਦਾ ਹੈ ਜਿਹੜਾ ਵੰਗਾਰ ਕੇ ਲੰਘੇ, ਨਾ ਕਿ ਚੁੱਪ ਕਰਕੇ। ਜਿਹੜੇ ਢੋਲ, ਮ੍ਰਿਦੰਗ ਤੇ ਨਗਾਰੇ ਅੱਗੇ-ਅੱਗੇ ਵੱਜ ਰਹੇ ਹਨ, ਇਹ ਸਾਹਮਣੇ ਆਉਣ ਵਾਲੇ ਰਾਜੇ ਅਤੇ ਉਸ ਰਾਜ ਦੀ ਸੀਮਾ ਲਈ ਇੱਕ ਵੰਗਾਰ ਹਨ ਕਿ ਬਾਦਸ਼ਾਹ ਆ ਰਿਹਾ ਹੈ। ਜੇ ਤੁਹਾਡੇ ਕੋਲ ਸ਼ਕਤੀ ਹੈ ਤਾਂ ਮੁਕਾਬਲਾ ਕਰੋ ਅਤੇ ਜੇ ਤਾਕਤ ਨਹੀਂ ਤਾਂ ਸਿਰ ਝੁਕਾ ਦਿਉ। ਫਿਰ ਦਰਮਿਆਨ ਦੀ ਸੀਮਾ ਖ਼ਤਮ ਹੋ ਜਾਂਦੀ ਹੈ ਤੇ ਇਹ ਰਾਜ ਵੀ ਉਸ ਬਾਦਸ਼ਾਹ ਦੇ ਰਾਜ ਵਿੱਚ ਸ਼ਾਮਿਲ ਹੋ ਜਾਂਦਾ ਹੈ।

ਇਨ੍ਹਾਂ ਤਿੰਨਾਂ ਵਾਦਾਂ ਦੀ ਬਣਤਰ ਕਿਹੋ ਜਿਹੀ ਹੁੰਦੀ ਹੈ ? ਢੋਲ ਦੋਹਾਂ ਪਾਸਿਓਂ ਮਣਿਆ ਹੁੰਦਾ ਹੈ ਤੇ ਥੋੜਾ ਭਾਰੀ ਹੁੰਦਾ ਹੈ। ਮ੍ਰਿਦੰਗ ਵੀ ਢੋਲ ਵਾਂਗ ਦੋਹਾਂ ਪਾਸਿਓਂ ਮਣਿਆ ਹੁੰਦਾ ਹੈ ਪਰ ਉਸਦਾ ਇੱਕ ਹਿੱਸਾ ਤਬਲੇ ਵਾਂਗ ਛੋਟਾ ਹੁੰਦਾ ਹੈ। ਉਸਦਾ ਇੱਕ ਪਾਸਾ ਛੋਟਾ ਤੇ ਇੱਕ ਪਾਸਾ ਵੱਡਾ ਹੁੰਦਾ ਹੈ। ਨਗਾਰਾ ਇਕੋ ਪਾਸੇ ਤੋਂ ਮਣਿਆ ਹੁੰਦਾ ਹੈ ਪਰ ਉਸਦੀ ਆਵਾਜ਼ ਐਨੀ ਭਾਰੀ ਤੇ ਜ਼ੋਰਦਾਰ ਹੁੰਦੀ ਹੈ ਕਿ ਜਿੱਥੇ ਮ੍ਰਿਦੰਗ ਤੇ ਢੋਲ ਦੀ ਆਵਾਜ਼ ਨਾ ਪਹੁੰਚੇ, ਉਥੋਂ ਤਕ ਨਗਾਰੇ ਦੀ ਆਵਾਜ਼ ਪਹੁੰਚ ਜਾਂਦੀ ਹੈ। ਰਾਜਾ ਇਸ ਕਿਸਮ ਦੀਆਂ ਤਿੰਨੇ ਆਵਾਜ਼ਾਂ ਦੀ ਵਰਤੋਂ ਦੁਨੀਆ ਨੂੰ ਦੱਸਣ ਲਈ ਤੇ ਸਾਹਮਣੇ ਬੈਠੇ ਰਾਜੇ ਦੀ ਤਾਕਤ ਨੂੰ ਨੀਵਾਂ ਦਿਖਾਉਣ ਲਈ ਕਰਦਾ ਹੈ। ਉਹ ਵੰਗਾਰ ਦੇਣ ਲਈ ਤਿੰਨੇ ਚੀਜ਼ਾਂ ਦੀ ਵਰਤੋਂ ਕਰਦਾ ਹੈ।

**ਗੁੰਜਤ ਗੂੜ ਗਜਾਨ ਕੇ ਸੁੰਦਰ**

**ਹਿੰਸਤ ਹੈਂ ਹਯਰਾਜ ਹਜਾਰੇ ॥**

'ਗਜਾਨ' ਹਾਥੀ ਨੂੰ ਕਹਿੰਦੇ ਹਨ। ਜਦੋਂ ਹਾਥੀ ਮਸਤ ਹੁੰਦਾ ਹੈ ਤਾਂ ਦਗੜਦਾ ਹੈ, ਗੂੰਜਦਾ ਹੈ। ਰਾਜੇ ਕੋਲ ਐਨੇ ਵੱਡੇ-ਵੱਡੇ ਸ਼ਕਤੀਸ਼ਾਲੀ ਮਸਤ ਹਾਥੀ ਹਨ, ਜਿਨ੍ਹਾਂ ਦਾ ਜ਼ਿਕਰ ਦੂਜੇ ਸਵੱਯੇ ਵਿੱਚ ਹੋ ਚੁੱਕਾ ਹੈ। ਉਸਨੇ ਹਾਥੀਆਂ ਦੇ ਟੋਲੇ ਅੱਗੇ ਲਾਏ ਹੋਏ ਹਨ। ਪੁਰਾਤਨ ਸਮੇਂ ਵਿੱਚ ਅੱਜਕਲ ਵਾਲੇ ਸਾਧਨ ਨਹੀਂ ਹੁੰਦੇ ਸਨ ਅਤੇ ਲੜਾਈ ਵਿੱਚ ਬਹੁਤ ਸਾਰੇ ਕੰਮ ਹਾਥੀ-ਘੋੜਿਆਂ ਤੋਂ ਲਏ ਜਾਂਦੇ ਸਨ। ਸਾਡੇ ਇਤਿਹਾਸ ਵਿੱਚ ਵੀ ਆਉਂਦਾ ਹੈ ਕਿ ਜਦੋਂ ਕਿਲ੍ਹੇ 'ਤੇ ਹਮਲਾ ਕਰਨਾ ਸੀ ਤਾਂ ਹਾਥੀ ਨੂੰ ਮਸਤ ਕੀਤਾ, ਤਵਾ

ਬੰਨ੍ਹਿਆ ਤੇ ਦਰਵਾਜ਼ਾ ਤੋੜਨ ਦਾ ਕੰਮ ਹਾਥੀ ਤੋਂ ਲਿਆ।

ਇਥੇ ਗੁਰੂ ਸਾਹਿਬ ਕਹਿੰਦੇ ਹਨ ਕਿ ਐਸੇ ਰਾਜੇ ਵੀ ਮੈਂ ਦੇਖਦਾ ਹਾਂ ਜਿਨ੍ਹਾਂ ਕੋਲ ਮਸਤ ਹਾਥੀ ਹਨ ਤੇ ਉਹ ਆਪਣੀ ਮਸਤੀ ਵਿੱਚ ਗੂੰਜਦੇ ਹਨ। ਨਾਲ ਹੀ ਨਿਰੇ ਹਾਥੀ ਹੀ ਨਹੀਂ ਦਹਾੜਦੇ ਬਲਕਿ ਉਨ੍ਹਾਂ ਕੋਲ ਅਨੇਕਾਂ ਐਸੇ ਘੋੜੇ ਵੀ ਹਨ ਜਿਨ੍ਹਾਂ ਦੇ ਮੁਕਾਬਲੇ ਦਾ ਸ਼ਕਤੀਸ਼ਾਲੀ ਘੋੜਾ ਕੋਈ ਨਹੀਂ। 'ਹਯ' ਕਹਿੰਦੇ ਹਨ ਘੋੜੇ ਨੂੰ ਅਤੇ ਹਜ਼ਾਰਾਂ ਦੀ ਤਦਾਦ ਵਿੱਚ ਘੋੜੇ ਹਨ। ਨਾਲ ਹੀ ਇਥੇ ਸ਼ਬਦ ਵਰਤਿਆ ਹੈ 'ਹਿੰਸਤ' ਭਾਵ ਹਿਣਕਣਾ ਤੇ ਹਿਣਕਣਾ ਕਹਿੰਦੇ ਹਨ ਖ਼ੁਸ਼ੀ ਨੂੰ। ਸੰਸਾਰ ਅੰਦਰ ਘੋੜਾ ਸ਼ਕਤੀ ਦਾ ਐਸਾ ਪ੍ਰਤੀਕ ਹੈ ਜੋ ਹਮੇਸ਼ਾ ਹਿਣਕਦਾ ਹੈ। ਉਨ੍ਹਾਂ ਘੋੜਿਆਂ ਨੂੰ ਮੈਦਾਨੇ ਜੰਗ ਵਿੱਚ ਚਲਦੇ ਹੋਏ ਤੀਰਾਂ ਤੋਪਾਂ ਤੋਂ ਡਰ ਨਹੀਂ ਲੱਗਦਾ। ਜਿਉਂ-ਜਿਉਂ ਘੋੜੇ ਨੂੰ ਕੋਈ ਪਰੇਸ਼ਾਨੀ ਜਾਂ ਘਾਲਨਾ ਘਾਲਨੀ ਪੈਂਦੀ ਹੈ, ਉਹ ਹਿਣਕਦਾ ਹੈ।

ਭੂਪਤ ਆਪਣੇ ਰਾਜ ਨੂੰ ਵੱਡਾ ਕਰਨਾ ਚਾਹੁੰਦੇ ਹਨ, ਉਨ੍ਹਾਂ ਨੂੰ ਪਤਾ ਹੈ ਕਿ ਇਨ੍ਹਾਂ ਸ਼ਕਤੀ ਦੇ ਪ੍ਰਤੀਕਾਂ ਨਾਲ ਕੇਵਲ ਪਰਜਾ ਹੀ ਨਹੀਂ ਬਲਕਿ ਰਾਜੇ ਵੀ ਉਸਦੇ ਗ਼ੁਲਾਮ ਹੋ ਜਾਣਗੇ ਤੇ ਉਹ ਹੋਰ ਵੱਧ ਸ਼ਕਤੀਸ਼ਾਲੀ ਹੋ ਜਾਵੇਗਾ। ਇਸਦਾ ਨਤੀਜਾ ਇਹ ਹੋਇਆ ਕਿ ਉਹ ਮਨੁੱਖ ਰਾਜ ਸਿੰਘਾਸਨ 'ਤੇ ਤਾਂ ਬੈਠਾ ਪਰ ਅੰਦਰ ਤ੍ਰਿਪਤੀ ਨਹੀਂ ਹੋਈ, ਉਸਦੀ ਭੁੱਖ ਵੱਧਦੀ ਹੀ ਰਹੀ। ਉਸਨੇ ਬਹੁਤ ਵੱਡੀ ਫ਼ੌਜ ਤਿਆਰ ਕੀਤੀ ਤੇ ਦੂਜੇ ਰਾਜਿਆਂ 'ਤੇ ਹਮਲਾ ਸ਼ੁਰੂ ਕਰ ਦਿੱਤਾ। ਦੇਸਾਂ-ਦੇਸਾਂਤਰਾਂ ਨੂੰ ਜਿੱਤਣ ਵਾਲੀ ਹਾਲਤ ਪੈਦਾ ਹੋ ਗਈ ਅਤੇ ਆਪਣੇ ਨਾਲ ਉਸਨੇ ਮਸਤ ਹਾਥੀ, ਸ਼ਕਤੀਸ਼ਾਲੀ ਘੋੜੇ ਤੇ ਘੁੜਸਵਾਰ ਲੈ ਲਏ।

ਪਰ ਜੇਕਰ ਉਹ ਇਹ ਸਭ ਹਾਸਿਲ ਵੀ ਕਰ ਲਏ ਤਾਂ ਕੀ ਉਹ ਵੱਡਾ ਭੂਪਤ ਹੋ ਜਾਵੇਗਾ ? ਕੀ ਇਸ ਤੋਂ ਪਹਿਲਾਂ ਹੋਰ ਕੋਈ ਵੱਡਾ ਭੂਪਤ ਨਹੀਂ ਹੋਇਆ, ਇਹ ਕੋਈ ਉਨ੍ਹਾਂ ਤੋਂ ਵੱਖਰਾ ਹੋ ਗਿਆ ਹੈ। ਇੱਕ ਸ਼ਾਇਰ ਨੇ ਖ਼ੂਬ ਕਿਹਾ ਹੈ -

ਸਿਕੰਦਰੇ ਆਜ਼ਮ ਜਬ ਜਹਾਂ ਸੇ ਚਲਾ
ਤੋ ਹਾਥ ਖਾਲੀ ਕਫ਼ਨ ਸੇ ਬਾਹਰ ਥਾ।

ਦੁਨੀਆ ਦੇ ਅੰਦਰ ਜਿੱਤ ਪ੍ਰਾਪਤ ਕਰਨ ਵਾਲਾ ਤੇ ਪੂਰੀ ਦੁਨੀਆ ਵਿੱਚ ਆਪਣੀ ਧਾਕ

ਜਮਾਉਣ ਵਾਲਾ ਬਾਦਸ਼ਾਹ ਸਿਕੰਦਰ ਨੇ ਕਿਹਾ ਕਿ ਜਦੋਂ ਮੇਰੀ ਲਾਸ਼ ਨੂੰ ਕਫ਼ਨ ਵਿੱਚ ਲਪੇਟੋ ਤਾਂ ਮੇਰੇ ਦੋਵੇਂ ਹੱਥ ਕਫ਼ਨ ਤੋਂ ਬਾਹਰ ਕੱਢ ਦੇਣਾ। ਕਿਸੇ ਨੇ ਪੁੱਛਿਆ, ਬਾਦਸ਼ਾਹ ਸਲਾਮਤ ! ਇਹ ਹੱਥ ਬਾਹਰ ਕੱਢਣ ਦੀ ਹਦਾਇਤ ਕਿਸ ਲਈ ਕਰ ਰਹੇ ਹੋ ? ਬਾਦਸ਼ਾਹ ਨੇ ਜੁਆਬ ਦਿੱਤਾ, ਅੱਜ ਮੈਨੂੰ ਪਤਾ ਚਲ ਗਿਆ ਹੈ ਕਿ ਮੈਂ ਕੁਝ ਵੀ ਨਾਲ ਲੈ ਕੇ ਨਹੀਂ ਜਾਣਾ। ਸਾਰੀ ਜ਼ਿੰਦਗੀ ਮੈਂ ਮਾਇਆ ਦੇ ਐਨੇ ਅਡੰਬਰ ਇਕੱਤਰ ਕੀਤੇ ਪਰ ਅੱਜ ਮੈਨੂੰ ਮਹਿਸੂਸ ਹੋ ਗਿਆ ਹੈ ਕਿ ਉਹ ਸਭ ਵਿਅਰਥ ਹਨ। ਕਿਤੇ ਦੁਨੀਆ ਦੇ ਲੋਕ ਵੀ ਮੇਰੇ ਵਾਂਗ ਭੁਲੇਖੇ ਵਿੱਚ ਹੀ ਨਾ ਰਹਿ ਜਾਣ, ਇਸ ਲਈ ਮੈਂ ਚਾਹੁੰਦਾ ਹਾਂ ਕਿ ਮੇਰੇ ਦੋਵੇਂ ਹੱਥ ਕਫ਼ਨ ਤੋਂ ਬਾਹਰ ਕੱਢ ਦਿੱਤੇ ਜਾਣ ਤਾਂ ਕਿ ਦੁਨੀਆ ਦੇ ਲੋਕ ਇਹ ਵੇਖ ਲੈਣ ਕਿ ਮੈਂ ਖਾਲੀ ਹੱਥ ਹੀ ਇਸ ਦੁਨੀਆ ਤੋਂ ਚਲਿਆ ਹਾਂ।

**ਭੂਤ ਭਵਿੱਖ ਭਵਾਨ ਕੇ ਭੂਪਤਿ**

**ਕਉਨੁ ਗਨੈ ਨਹੀਂ ਜਾਤ ਬਿਚਾਰੇ ।।**

ਬੀਤੇ ਸਮੇਂ ਵਿੱਚ ਵੀ ਸੰਸਾਰ 'ਤੇ ਬਹੁਤ ਰਾਜੇ ਆਏ, ਹੁਣ ਵੀ ਮੌਜੂਦ ਹਨ ਤੇ ਆਉਣ ਵਾਲੇ ਸਮੇਂ ਵਿੱਚ ਵੀ ਬਹੁਤ ਆਉਣਗੇ। ਇਨ੍ਹਾਂ ਸਭ ਦਾ ਚਾਰ ਦਿਨਾਂ ਬਾਅਦ ਇਹੋ ਹੀ ਹਸ਼ਰ ਹੋਣਾ ਹੈ, ਕਿਸੇ ਨੇ ਵੀ ਕੁਝ ਨਾਲ ਨਹੀਂ ਲੈ ਕੇ ਜਾਣਾ। ਇਨ੍ਹਾਂ ਸਭ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ।

**ਜਿਸੁ ਆਸਣਿ ਹਮ ਬੈਠੇ**

**ਕੇਤੇ ਬੈਸਿ ਗਇਆ ।।**

(ਗੁ.ਗ੍ਰੰ.ਸਾ. ਪੰਨਾ : 488)

ਇਹ ਗਿਣਤੀ ਨਹੀਂ ਹੋ ਸਕਦੀ ਕਿ ਇਸ ਧਰਤੀ ਉੱਤੇ ਕਿੰਨੇ ਰਾਜੇ, ਸਿਕਦਾਰ ਆਏ ਅਤੇ ਆ ਕੇ ਆਪਣੀ ਹਕੂਮਤ ਦੀ ਧਾਕ ਜਮਾ ਕੇ, ਆਪੋ-ਆਪਣੀ ਹਕੂਮਤ ਦਾ ਦਾਅਵਾ ਕਰਕੇ ਚਲੇ ਗਏ।

**ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ**

**ਅੰਤ ਕਉ ਅੰਤ ਕੇ ਧਾਮ ਸਿਧਾਰੇ ।। ੩ ।।**

'ਸ੍ਰੀ ਪਤਿ' ਤੋਂ ਭਾਵ ਹੈ ਮਾਇਆ ਦਾ ਪਤੀ। ਇਹ ਸਾਰਾ ਸੰਸਾਰ ਮਾਇਆ ਦਾ

ਪ੍ਰਤੀਕ ਹੈ।

**ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ।।**

**ਨਾਨਾ ਰੂਪੁ ਧਰੇ ਬਹੁ ਰੰਗੀ**

**ਸਭ ਤੇ ਰਹੈ ਨਿਆਰਾ।।**

(ਗੁ.ਗ੍ਰੰ.ਸਾ. ਪੰਨਾ : 537)

ਇਹ ਸਾਰਾ ਸੰਸਾਰ ਉਸਦੀ ਆਪਣੀ ਮਾਇਆ ਹੈ, ਉਸਦਾ ਆਪਣਾ ਇੱਕ ਕ੍ਰਿਸ਼ਮਾ ਹੈ, ਉਸਦੀ ਆਪਣੀ ਇੱਕ ਕੁਦਰਤ ਹੈ ਅਤੇ ਕਾਦਰ ਉਸਦਾ ਮਾਲਕ ਭਾਵ ਪਤੀ ਹੈ। ਇਸ ਸਾਰੀ ਕਾਇਨਾਤ ਤੇ ਸ੍ਰਿਸ਼ਟੀ ਦਾ ਮਾਲਕ ਉਹ 'ਸ੍ਰੀ ਪਤਿ' ਹੈ। ਇਸ ਸਾਰੀ ਮਾਇਆ ਦੇ ਮਾਲਕ ਪਰਮਾਤਮਾ ਨੂੰ ਸਿਮਰੇ ਬਿਨਾ ਆਖਰ ਨੂੰ ਇਹ ਸਭ ਰਾਜੇ ਵੀ ਮੌਤ ਦੇ ਘਰ ਵਿੱਚ ਤੁਰ ਜਾਂਦੇ ਹਨ। ਸੰਸਾਰ ਅੰਦਰ ਭਾਵੇਂ ਕੋਈ ਜਿੰਨੇ ਮਰਜ਼ੀ ਵੱਡੇ ਕਿਲ੍ਹੇ ਉਸਾਰ ਲਵੇ, ਆਪਣੇ ਆਪ ਨੂੰ ਸੁਰੱਖਿਅਤ ਕਰਨ ਲਈ ਚਾਰ-ਚੁਫੇਰੇ ਖਾਈਆਂ ਬਣਾ ਲਵੇ, ਦਰਵਾਜ਼ਿਆਂ 'ਤੇ ਵੱਡੇ-ਵੱਡੇ ਸਿਪਹਸਲਾਰ ਖੜੇ ਕਰ ਲਵੇ ਪਰ ਜਿਸ ਵੇਲੇ ਮੌਤ ਆਉਂਦੀ ਹੈ, ਉਸ ਸਮੇਂ ਨਾ ਕਿਸੇ ਸਿਪਹਸਲਾਰ ਨੇ ਉਸਨੂੰ ਜਿੱਤ ਸਕਣਾ ਹੈ, ਨਾ ਕਿਸੇ ਕਿਲ੍ਹੇ ਦੀ ਦੀਵਾਰ ਨੇ ਉਸ ਲਈ ਰੁਕਾਵਟ ਬਣਨਾ ਹੈ ਤੇ ਨਾ ਹੀ ਕਿਸੇ ਖਾਈ ਨੇ ਉਸਨੂੰ ਰੋਕ ਸਕਣਾ ਹੈ। ਉਸਨੇ ਹਰ ਥਾਂ, ਹਰ ਟਿਕਾਣੇ ਉੱਤੇ ਪਹੁੰਚ ਹੀ ਜਾਣਾ ਹੈ। ਇਹੋ ਕਾਰਣ ਹੈ ਕਿ ਸੰਸਾਰ ਅੰਦਰ ਜਿੰਨੇ ਵੀ ਵੱਡੇ-ਵੱਡੇ ਸ਼ਾਹ-ਬਾਦਸ਼ਾਹ ਪੈਦਾ ਹੋਏ, ਉਨ੍ਹਾਂ ਨੂੰ ਐਨੇ ਅਡੰਬਰਾਂ ਦੇ ਬਾਅਦ ਵੀ ਆਖਰ ਇਸ ਸੰਸਾਰ ਤੋਂ ਜਾਣਾ ਹੀ ਪਿਆ।

ਇਨ੍ਹਾਂ ਰਾਜਨੀਤਕ ਸ਼ਕਤੀਆਂ ਵਾਲੇ ਲੋਕਾਂ ਕੋਲ ਐਨੇ ਅਡੰਬਰ ਹੋਣ ਦੇ ਬਾਵਜੂਦ ਵੀ ਉਨ੍ਹਾਂ ਅੰਦਰ ਕੋਈ ਸੀਮਾ ਨਹੀਂ ਹੈ। ਉਹ ਦੂਜਿਆਂ ਦੇ ਅਡੰਬਰਾਂ ਉੱਤੇ ਵੀ ਕਬਜ਼ਾ ਕਰਨਾ ਚਾਹੁੰਦੇ ਹਨ। ਇਹ ਇੱਕ ਤਰ੍ਹਾਂ ਦੀ ਰਾਜਨੀਤਕ ਭੁੱਖ ਹੈ।

**ਮਾਰੂ ਮੀਹਿ ਨ ਤ੍ਰਿਪਤਿਆ**

**ਅਗੀ ਲਹੈ ਨ ਭੁਖ।।**

(ਗੁ.ਗ੍ਰੰ.ਸਾ. ਪੰਨਾ : 148)

ਕਿਸੇ ਰੇਗਿਸਤਾਨ ਜਾਂ ਮਾਰੂਥਲ ਉੱਤੇ ਭਾਵੇਂ ਜਿੰਨੀ ਮਰਜ਼ੀ ਬਾਰਿਸ਼ ਪੈ ਜਾਵੇ, ਕੀ ਉਹ

ਰੇਤ ਦੇ ਟਿੱਬੇ ਕਦੇ ਤ੍ਰਿਪਤ ਹੋਏ ਹਨ ਕਿ ਚਲੋ ਹੁਣ ਬਾਰਿਸ਼ ਬੰਦ ਹੋ ਜਾਵੇ, ਹੁਣ ਪਾਣੀ ਸਾਂਭਿਆ ਨਹੀਂ ਜਾਂਦਾ। ਭਾਵੇਂ ਅੱਗ ਵਿੱਚ ਜਿੰਨਾ ਮਰਜ਼ੀ ਬਾਲ੍ਹਣ ਜਾਂ ਲੱਕੜ ਪਾ ਲਵੋ, ਕੀ ਅੱਗ ਕਦੇ ਰੱਜੀ ਹੈ ਕਿ ਹੁਣ ਭੁੱਖ ਮਿੱਟ ਗਈ ਹੈ, ਹੋਰ ਬਾਲ੍ਹਣ ਨਾ ਪਾਓ ਕਿਉਂਕਿ ਉਹ ਹੁਣ ਹੋਰ ਨਹੀਂ ਜਲ ਸਕਦੀ। ਇਹੋ ਹਾਲਤ ਰਾਜਿਆਂ ਦੀ ਹੈ :

**ਰਾਜਾ ਰਾਜਿ ਨ ਤ੍ਰਿਪਤਿਆ**

**ਸਾਇਰ ਭਰੇ ਕਿਸੁਕ।।**

(ਗੁ.ਗ੍ਰੰ.ਸਾ. ਪੰਨਾ : 148)

ਉਸਦੀ ਵੀ ਕੋਈ ਸੀਮਾ ਨਹੀਂ ਹੈ, ਭਾਵੇਂ ਜਿੰਨੇ ਮਰਜ਼ੀ ਹਾਥੀ-ਘੋੜੇ ਆ ਜਾਣ। ਬਲਕਿ ਉਸਦੀ ਸੀਮਾ ਇਸ ਤੋਂ ਹੋਰ ਅੱਗੇ ਹੋ ਜਾਂਦੀ ਹੈ ਕਿ ਕਿਸੇ ਦੂਜੇ ਦਾ ਰਾਜ ਵੀ ਖੋਹ ਲਿਆ ਜਾਵੇ। ਪਰ ਇਹ ਸਭ ਅੰਤ ਨੂੰ ਖਾਲੀ ਹੱਥ ਹੀ ਇਸ ਦੁਨੀਆ ਤੋਂ ਤੁਰ ਜਾਂਦੇ ਹਨ।

ਤੀਰਥ ਨ੍ਹਾਨ ਦਇਆ ਦਮ ਦਾਨ
ਸੁ ਸੰਜਮ ਨੇਮ ਅਨੇਕ ਬਿਸੇਖੈ।।
ਬੇਦ ਪੁਰਾਨ ਕਤੇਬ ਕੁਰਾਨ
ਜਮੀਨ ਜਮਾਨ ਸਬਾਨ ਕੇ ਪੇਖੈ।।
ਪਉਨ ਅਹਾਰ ਜਤੀ ਜਤਧਾਰ
ਸਬੈ ਸੁ ਬਿਚਾਰ ਹਜਾਰ ਕ ਦੇਖੈ।।
ਸ੍ਰੀ ਭਗਵਾਨ ਭਜੇ ਬਿਨੁ ਭੂਪਤਿ
ਏਕ ਰਤੀ ਬਿਨੁ ਏਕ ਨ ਲੇਖੈ।। ੪।।

# ਤੀਰਥ ਨ੍ਹਾਨ ਦਇਆ ਦਮ ਦਾਨ

ਇਸ ਚੌਥੇ ਸਵੱਯੇ ਵਿੱਚ ਗੁਰੂ ਸਾਹਿਬ ਨੇ ਭਗਤੀ ਮਾਰਗ ਦੀ ਗੱਲ ਨੂੰ ਹੋਰ ਅੱਗੇ ਤੋਰਿਆ ਹੈ। ਭਗਤੀ ਮਾਰਗ ਉੱਤੇ ਚਲਣ ਵਾਲੇ ਮਨੁੱਖ ਨੇ ਆਪਣੀ ਕਿਸਮ ਦਾ ਮਾਰਗ ਬਣਾ ਲਿਆ ਹੈ। ਇਸੇ ਲਈ 'ਸੰਤ ਸਮੂਹ ਅਨੇਕ ਮਤੀ ਕੇ' ਹੋ ਗਏ ਹਨ। ਲੇਕਿਨ ਇਸ ਨਾਲ ਇਹ ਮਹਿਸੂਸ ਹੋਣ ਲੱਗ ਪਿਆ ਕਿ ਰੱਬ ਦਾ ਅਸਲ ਮਾਰਗ ਕਿਸੇ ਨੇ ਨਹੀਂ ਅਪਣਾਇਆ। ਉਹ ਰੱਬ ਦੇ ਮਾਰਗ ਤੋਂ ਵੱਖ ਹੋ ਕੇ ਕਿਸੇ ਦੂਜੇ ਆਹਰ ਤੇ ਕੰਮ ਉੱਤੇ ਲੱਗੇ ਪਏ ਹਨ, ਕਿਉਂਕਿ ਉਨ੍ਹਾਂ ਨੂੰ ਭਗਤੀ ਮਾਰਗ 'ਤੇ ਚਲਣ ਲਈ ਕੁਝ ਤਾਂ ਕਰਨਾ ਹੀ ਪੈਣਾ ਸੀ।

ਭਗਤੀ ਮਾਰਗ ਉੱਤੇ ਤੁਰਨ ਵਾਲੇ ਲੋਕਾਂ ਨੇ ਆਪਣੀ ਮਰਜ਼ੀ ਦੇ ਮਾਰਗ ਨਿਸ਼ਚਿਤ ਕਰ ਲਏ ਹਨ ਤੇ ਉਹ ਚਲ ਪਏ ਹਨ। ਪਰ ਉਹ ਰੱਬ ਦੇ ਮਾਰਗ ਉੱਤੇ ਚਲਣ ਦੀ ਬਜਾਏ ਕਰਮ-ਕਾਂਡ ਵੱਲ ਤੁਰ ਪਏ ਹਨ।

**ਤੀਰਥ ਨ੍ਹਾਨ ਦਇਆ ਦਮ ਦਾਨ**

**ਸੁ ਸੰਜਮ ਨੇਮ ਅਨੇਕ ਬਿਸੇਖੈ ।।**

ਕੁਝ ਲੋਕ ਉਹ ਹਨ ਜੋ ਤੀਰਥਾਂ 'ਤੇ ਜਾ ਕੇ ਇਸ਼ਨਾਨ ਕਰਕੇ ਹੀ ਆਪਣੇ ਆਪ ਨੂੰ ਭਗਤੀ ਮਾਰਗ ਦਾ ਪ੍ਰਤੀਕ ਬਣਾਈ ਬੈਠੇ ਹਨ। ਉਹ ਕਹਿੰਦੇ ਹਨ ਕਿ ਪਾਣੀ ਵਿੱਚ ਇਸ਼ਨਾਨ ਕਰਨ ਨਾਲ ਪਾਪਾਂ ਤੋਂ ਨਵਿਰਤ ਹੋ ਜਾਈਦਾ ਹੈ, ਰੱਬ ਦਾ ਘਰ ਮਿਲ ਜਾਂਦਾ ਹੈ। ਬ੍ਰਾਹਮਣ ਦੇ ਮਗਰ ਲੱਗ ਕੇ ਉਹ ਕੇਵਲ ਤੀਰਥਾਂ ਉੱਤੇ ਨਹਾਉਂਦੇ ਹੀ ਨਹੀਂ,

ਬਲਕਿ ਉਥੇ ਜਾ ਕੇ ਉਨ੍ਹਾਂ ਨੂੰ ਸਿਖਾਇਆ ਜਾਂਦਾ ਹੈ ਕਿ ਦਯਾ ਕਰੋ। 'ਦਮ' ਦਾ ਮਤਲਬ ਹੈ ਦਮੜਾ, ਰੁਪਿਆ। ਨਾਲ ਹੀ ਕਿਹਾ ਜਾਂਦਾ ਹੈ ਕਿ ਉਨ੍ਹਾਂ ਨੇ ਪੁੰਨ ਦਾਨ ਕਰਨਾ ਹੈ। ਉਹ ਲੋਕ ਜੋ ਆਪਣੇ ਆਪ ਨੂੰ ਭਗਤੀ ਮਾਰਗ ਦਾ ਪ੍ਰਤੀਕ ਮੰਨਦੇ ਹਨ, ਉਨ੍ਹਾਂ ਨੇ ਇਹ ਕਰਮ-ਕਾਂਡ ਦਾ ਰਾਹ ਅਖ਼ਤਿਆਰ ਕਰ ਲਿਆ ਹੈ। ਹਾਲਾਂਕਿ ਗੁਰੂ ਸਾਹਿਬ ਬਾਣੀ ਵਿੱਚ ਆਵਾਜ਼ ਦੇ ਰਹੇ ਹਨ :

**ਨਾ ਤੂ ਆਵਹਿ ਵਸਿ ਬਹੁਤ ਘਿਣਾਵਣੇ॥**
**ਨਾ ਤੂ ਆਵਹਿ ਵਸਿ ਬੇਦ ਪੜਾਵਣੇ॥**
**ਨਾ ਤੂ ਆਵਹਿ ਵਸਿ ਤੀਰਥਿ ਨਾਈਐ॥**
**ਨਾ ਤੂ ਆਵਹਿ ਵਸਿ ਧਰਤੀ ਧਾਈਐ॥**
**ਨਾ ਤੂ ਆਵਹਿ ਵਸਿ ਕਿਤੈ ਸਿਆਣਪੈ॥**
**ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ॥**

(ਗੁ.ਗ੍ਰੰ.ਸਾ. ਪੰਨਾ : 962)

ਇਹ ਸਾਰਾ ਕਰਮ-ਕਾਂਡ ਹੈ ਤੇ ਇਸ ਮਾਰਗ ਤੋਂ ਰੱਬ ਦੇ ਨੇੜੇ ਨਹੀਂ ਪੁੱਜਿਆ ਜਾ ਸਕਦਾ। ਲੇਕਿਨ ਇਹ ਰਾਹ ਭਗਤੀ ਮਾਰਗ ਦਾ ਇੱਕ ਹਿੱਸਾ ਬਣ ਗਿਆ ਹੈ। ਅੱਜ ਲੱਖਾਂ ਦੀ ਤਾਦਾਦ ਵਿੱਚ ਲੋਕ ਇਨ੍ਹਾਂ ਤੀਰਥਾਂ 'ਤੇ ਜੁੜਦੇ ਹਨ। ਅੱਜਕਲ ਆਣ-ਜਾਣ ਦੇ ਸਾਧਨ ਐਨੇ ਸੌਖੇ ਹੋ ਗਏ ਹਨ ਕਿ ਹੁਣ ਕੁੰਭ ਦੇ ਵੱਡੇ ਮੇਲੇ ਉੱਤੇ ਐਨੀ ਇਕੱਤਰਤਾ ਹੋ ਜਾਂਦੀ ਹੈ ਕਿ ਉਸਨੂੰ ਸੰਭਾਲਣਾ ਔਖਾ ਹੋ ਜਾਂਦਾ ਹੈ। ਕਈ ਵਾਰ ਹਫੜਾ-ਦਫੜੀ ਵਿੱਚ ਉਥੇ ਲੋਕ ਮਾਰੇ ਜਾਂਦੇ ਹਨ। ਲੇਕਿਨ ਫਿਰ ਵੀ ਲੋਕ ਵੱਡੀ ਗਿਣਤੀ ਵਿੱਚ ਉਥੇ ਜਾਂਦੇ ਹਨ ਕਿਉਂਕਿ ਉਨ੍ਹਾਂ ਦੇ ਮਨਾਂ ਅੰਦਰ ਇਹ ਖ਼ਿਆਲ ਹੈ ਕਿ ਇਹ ਰੱਬ ਨੂੰ ਮਿਲਣ ਦਾ ਇੱਕ ਮਾਰਗ ਹੈ।

ਇਨ੍ਹਾਂ ਤੀਰਥਾਂ ਉੱਤੇ ਲੋਕ ਦਯਾ ਵਿੱਚ ਆ ਕੇ ਦੌਲਤ ਦਾਨ ਕਰਦੇ ਹਨ। ਨਾਲ ਹੀ ਹੁਣ ਦੌਲਤ ਦਾ ਇੱਕ ਰੂਪ ਹੀ ਨਹੀਂ ਰਹਿ ਗਿਆ। ਬਲਕਿ ਦੌਲਤ ਦੇ ਐਸੇ-ਐਸੇ ਰੂਪ ਬਣਾ ਦਿੱਤੇ ਗਏ ਹਨ ਕਿ ਜੋ ਕੁਝ ਵੀ ਕਿਸੇ ਦੀ ਜ਼ੁਬਾਨ ਤੋਂ ਨਿਕਲਿਆ, ਉਸਨੂੰ ਉਹ ਦਾਨ ਕਰਨਾ ਹੀ ਪਿਆ। ਨਹੀਂ ਤਾਂ ਇਹ ਕਹਿ ਦਿੱਤਾ ਗਿਆ ਕਿ ਅਜਿਹਾ

ਨਾ ਕੀਤਾ ਤਾਂ ਉਸਦੀ ਯਾਤਰਾ ਸਫਲ ਨਹੀਂ ਹੋਵੇਗੀ। ਇਸ ਤਰ੍ਹਾਂ 'ਦਾਨ' ਦੂਜਾ ਭਗਤੀ ਮਾਰਗ ਬਣ ਗਿਆ।

ਤੀਜਾ ਭਗਤੀ ਮਾਰਗ ਹੈ 'ਸੰਜਮ'। ਸੰਜਮ ਕਹਿੰਦੇ ਹਨ ਕੁਝ ਵਿਸ਼ੇਸ਼ ਚੀਜ਼ਾਂ ਦੇ ਤਿਆਗ ਨੂੰ। ਗੁਰੂ ਸਾਹਿਬ ਤਾਂ ਆਖ ਰਹੇ ਹਨ :

**ਤਿਆਗਨਾ ਤਿਆਗਨੁ ਨੀਕਾ**

**ਕਾਮੁ ਕ੍ਰੋਧੁ ਲੋਭੁ ਤਿਆਗਨਾ।।**

(ਗੁ.ਗ੍ਰੰ.ਸਾ. ਪੰਨਾ : 1018)

ਇਹ 'ਜੀਤ ਫਿਰੈ ਸਭ ਦੇਸ ਦਿਸਾਨ ਕੋ' ਦੀ ਬਜਾਏ ਆਪਣੇ ਅੰਦਰ ਬੈਠੇ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਨੂੰ ਜਿੱਤਿਆ ਜਾਵੇ। ਇਹ ਇੱਕ-ਇੱਕ ਰਾਜ ਜਿੱਤਣ ਦੀ ਬਜਾਏ ਮਨ ਨੂੰ ਜਿੱਤ ਲਓ, ਸਾਰਾ ਸੰਸਾਰ ਹੀ ਜਿੱਤਿਆ ਜਾਵੇਗਾ।

**ਆਈ ਪੰਥੀ ਸਗਲ ਜਮਾਤੀ**

**ਮਨਿ ਜੀਤੈ ਜਗੁ ਜੀਤੁ।।**

(ਗੁ.ਗ੍ਰੰ.ਸਾ. ਪੰਨਾ : 6)

ਲੇਕਿਨ ਅੰਦਰ ਦੀ ਬਜਾਏ ਬਾਹਰ-ਬਾਹਰ ਦੇ ਹੀ ਮਾਰਗ ਬਣ ਗਏ ਹਨ। ਇਸ ਕਰਮ-ਕਾਂਡ ਦੇ ਮਾਰਗ ਵਿੱਚ ਹੀ ਬਹੁਤ ਸਾਰੇ ਲੋਕ ਇਸ ਦੇ ਪਾਂਧੀ ਬਣ ਗਏ ਅਤੇ ਨਾਲ ਹੀ ਇਸਦੇ ਵਿੱਚ ਉਹ ਵੀ ਸ਼ਾਮਿਲ ਹੋ ਗਏ ਜਿਹੜੇ :

**ਬੇਦ ਪੁਰਾਨ ਕਤੇਬ ਕੁਰਾਨ**

**ਜਮੀਨ ਜਮਾਨ ਸਬਾਨ ਕੇ ਪੇਖੈ।।**

ਇਹ ਸਮਝਦੇ ਹਨ ਕਿ ਬਹੁਤ ਸਾਰੇ ਵੇਦ-ਸ਼ਾਤਸਰ ਪੜ੍ਹ ਕੇ ਉਹ ਸਿਆਣੇ ਵਿਦਵਾਨ ਹੋ ਜਾਣਗੇ ਅਤੇ ਵਿਦਵਾਨ ਹੋਣ ਨਾਲ ਰੱਬ ਮਿਲ ਜਾਏਗਾ। ਉਨ੍ਹਾਂ ਲੋਕਾਂ ਨੇ ਆਪਣੇ ਨਾਮ ਵੀ ਐਸੇ ਰੱਖ ਲਏ - ਵੇਦੀ, ਆਚਾਰਿਆ, ਸ਼ਾਸਤਰੀ ਆਦਿ ਕਿ ਦੁਨੀਆ ਦੇ ਲੋਕ ਉਨ੍ਹਾਂ ਅੱਗੇ ਝੁੱਕ ਜਾਣ ਅਤੇ ਆਖਣ ਕਿ ਉਹ ਬਹੁਤ ਵੱਡੇ ਵਿਦਵਾਨ ਹਨ।

ਹਿੰਦੂ ਮਤ ਦੇ 'ਬੇਦ ਪੁਰਾਨ' ਤੇ ਇਸਲਾਮ ਮਤ ਦੇ 'ਕਤੇਬ ਕੁਰਾਨ'। ਭਾਵੇਂ

ਕੋਈ ਹਜ਼ਾਰਾਂ ਦੀ ਤਾਦਾਦ ਵਿੱਚ ਇਸ ਧਰਤੀ ਤੇ ਇਸ ਜ਼ਮਾਨੇ ਦੇ ਸਾਰੇ ਗ੍ਰੰਥ ਵੀ ਪੜ੍ਹ ਲਵੇ ਪਰ ਨਿਰੇ ਗ੍ਰੰਥ ਪੜਨ ਨਾਲ ਰੱਬ ਨਹੀਂ ਮਿਲਦਾ।

**ਪੜਿ ਪੜਿ ਗਡੀ ਲਦੀਅਹਿ**

**ਪੜਿ ਪੜਿ ਭਰੀਅਹਿ ਸਾਥ॥**

**ਪੜਿ ਪੜਿ ਬੇੜੀ ਪਾਈਐ**

**ਪੜਿ ਪੜਿ ਗਡੀਅਹਿ ਖਾਤ॥**

ਇਸ ਸਭ ਕੁਝ ਨਾਲ ਹਉਮੈ ਪੈਦਾ ਹੋ ਜਾਂਦੀ ਹੈ।

**ਨਾਨਕ ਲੇਖੈ ਇਕ ਗਲ**

**ਹੋਰੁ ਹਉਮੈ ਝਖਣਾ ਝਾਖ॥**

(ਗੁ.ਗ੍ਰੰ.ਸਾ. ਪੰਨਾ : 467)

ਨਾਲ ਹੀ ਇਹ ਚੀਜ਼ਾਂ ਵੀ ਕਰਮ-ਕਾਂਡ ਦਾ ਹਿੱਸਾ ਬਣ ਗਈਆਂ :

**ਪਉਨ ਅਹਾਰ ਜਤੀ ਜਤਧਾਰ**

**ਸਬੈ ਸੁ ਬਿਚਾਰ ਹਜਾਰ ਕ ਦੇਖੈ॥**

'ਪਉਨ ਅਹਾਰ' ਭਾਵ ਜਿਹੜੇ ਪੌਣ ਅਹਾਰੀ ਹਨ, ਭੋਜਨ ਨਹੀਂ ਛੱਕਦੇ, ਕੇਵਲ ਹਵਾ ਖਾਂਦੇ ਹਨ। ਹਾਲਾਂਕਿ ਗੁਰੂ ਸਾਹਿਬ ਸਪਸ਼ਟ ਕਹਿ ਰਹੇ ਹਨ :

**ਅੰਨ ਨ ਖਾਇਆ ਸਾਦੁ ਗਵਾਇਆ॥**

**ਬਹੁ ਦੁਖੁ ਪਾਇਆ ਦੂਜਾ ਭਾਇਆ॥**

(ਗੁ.ਗ੍ਰੰ.ਸਾ. ਪੰਨਾ : 467)

ਲੇਕਿਨ ਉਹ ਲੋਕ ਆਪਣੇ ਮਾਰਗ ਉੱਤੇ ਹੀ ਚਲਦੇ ਜਾ ਰਹੇ ਹਨ। ਅੱਜ ਵੀ ਕਈ ਲੋਕ ਬਿਨਾ ਕਿਸੇ ਵਿਚਾਰਧਾਰਾ ਨੂੰ ਸਮਝੇ, ਬਿਨਾ ਕਿਸੇ ਸੱਚਾਈ ਨੂੰ ਵੇਖੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨ ਦੇ ਬਾਵਜੂਦ, ਆਪਣੀ ਮਤ ਨੂੰ ਉਸੇ ਤਰ੍ਹਾਂ ਤੋਰ ਰਹੇ ਹਨ। ਕਈ ਲੋਕ ਅਜੇ ਵੀ ਐਸੇ ਕਰਮ-ਕਾਂਡ ਕਰੀ ਜਾਂਦੇ ਹਨ। ਕਈ ਲੋਕ ਬ੍ਰਹਮਚਾਰੀ ਦਾ ਜੀਵਨ ਬਤੀਤ ਕਰਦੇ ਜਾ ਰਹੇ ਹਨ। ਭਾਵੇਂ ਕੋਈ ਨਿਰਾ ਪਉਨ ਅਹਾਰੀ ਹੋ ਜਾਏ,

ਬ੍ਰਹਮਚਾਰੀ ਵਾਲਾ ਜੀਵਨ ਗੁਜ਼ਾਰੇ ਅਤੇ ਹੋਰ ਹਜ਼ਾਰਾਂ ਹੀ ਵਿਚਾਰਾਂ ਜਾਂ ਸਾਧਨ ਸੋਚਦਾ ਰਹੇ ਅਤੇ ਨਿਤ ਨਵੇਂ ਮਾਰਗ ਬਣਾਉਂਦਾ ਰਹੇ, ਪਰ :

**ਸ੍ਰੀ ਭਗਵਾਨ ਭਜੇ ਬਿਨੁ ਭੂਪਤਿ**

**ਏਕ ਰਤੀ ਬਿਨੁ ਏਕ ਨ ਲੇਖੈ ।। ੪ ।।**

ਗੁਰੂ ਸਾਹਿਬ ਨੇ ਪਹਿਲੇ ਸਵੱਯੇ ਵਿੱਚ ਭੂਪਤਿ ਦੀ ਗੱਲ ਨਹੀਂ ਕੀਤੀ ਪਰ ਦੂਜੇ ਸਵੱਯੇ ਵਿੱਚ 'ਭੂਪਤਿ' ਦੀ ਗੱਲ ਕੀਤੀ ਹੈ। ਇਸੇ ਤਰ੍ਹਾਂ ਤੀਜੇ ਸਵੱਯੇ ਵਿੱਚ ਭੂਪਤਿ ਦੀ ਗੱਲ ਕੀਤੀ ਹੈ ਪਰ ਇਸ ਚੌਥੇ ਸਵੱਯੇ ਵਿੱਚ ਭੂਪਤਿ ਬਾਰੇ ਜ਼ਿਕਰ ਹੀ ਨਹੀਂ ਕੀਤਾ, ਫਿਰ ਇਥੇ ਅਖੀਰ ਵਿੱਚ ਇਹ ਸ਼ਬਦ ਕਿਉਂ ਵਰਤਿਆ ਹੈ ? ਇਸਨੂੰ ਸਮਝਣ ਦੀ ਲੋੜ ਹੈ।

ਇਨ੍ਹਾਂ ਸਵੱਯੇ ਦੀ ਰਚਨਾ ਵਿੱਚ 'ਪਤਿ' ਸ਼ਬਦ ਵੱਖ-ਵੱਖ ਥਾਵਾਂ ਉੱਤੇ ਵੱਖ-ਵੱਖ ਰੂਪਾਂ ਵਿੱਚ ਆਇਆ ਹੈ - 'ਸ੍ਰੀ ਪਤਿ', 'ਭੂਪਤਿ'। ਇਥੇ ਭੂਪਤਿ ਦਾ ਅਰਥ ਸਿੱਧੇ ਅਰਥਾਂ ਵਿੱਚ ਰਾਜਾ ਨਹੀਂ ਲੈਣਾ। ਭੂਪਤਿ ਦਾ ਅਰਥ ਹੈ ਧਰਤੀ ਦਾ ਮਾਲਿਕ। ਲੋਕ ਉਨ੍ਹਾਂ 'ਭੂਤ ਭਵਿਖ ਭਵਾਨ ਕੇ ਭੂਪਤਿ' ਸੰਸਾਰਕ ਰਾਜਿਆਂ ਨੂੰ ਭੂਪਤਿ ਆਖਦੇ ਹਨ ਪਰ ਸਾਰੀ ਸ੍ਰਿਸ਼ਟੀ ਦਾ ਮਾਲਿਕ ਤਾਂ ਉਹ ਪਰਮਾਤਮਾ ਹੈ।

ਕੇਵਲ ਸ੍ਰਿਸ਼ਟੀ ਦੇ ਮਾਲਕ ਨਾਲ ਜੁੜਨ ਦੀ ਗੱਲ ਹੈ, ਇਸ ਲਈ ਦੂਜੇ ਤੇ ਤੀਜੇ ਸਵੱਯੇ ਵਿੱਚ 'ਰਤੀ' ਸ਼ਬਦ ਨਹੀਂ ਵਰਤਿਆ ਹੈ। ਪਹਿਲੇ ਸਵੱਯੇ ਵਿੱਚ 'ਰਤੀ' ਸ਼ਬਦ ਵਰਤਿਆ ਹੈ ਕਿਉਂਕਿ ਉਥੇ ਭਗਤੀ ਮਾਰਗ ਵਿੱਚ ਰੰਗੇ ਜਾਣ ਦਾ ਮਸਲਾ ਹੈ। ਇਥੇ ਪਹਿਲੇ ਸਵੱਯੇ ਵਿੱਚ ਕਹੀ ਗਈ ਗੱਲ ਦੀ ਹੀ ਪ੍ਰੋੜ੍ਹਤਾ ਕੀਤੀ ਗਈ ਹੈ, ਇਸ ਲਈ 'ਰਤੀ' ਸ਼ਬਦ ਨੂੰ ਦੁਹਰਾਇਆ ਹੈ।

ਬਿਨਾ ਉਸ ਭਗਵਾਨ ਦੇ, ਜੋ ਇਸ ਸ੍ਰਿਸ਼ਟੀ ਦਾ ਮਾਲਕ ਹੈ, ਉਸਨੂੰ ਭਜੈ ਬਿਨਾ, ਉਸ ਨਾਲ ਰਤੇ ਜਾਂ ਰੰਗੇ ਗਏ ਬਿਨਾ ਕੋਈ ਵੀ ਵਿਚਾਰ ਕੰਮ ਦਾ ਨਹੀਂ। ਭਾਵੇਂ ਕੋਈ ਜਿੰਨਾ ਮਰਜ਼ੀ ਕਰਮ-ਕਾਂਡ ਕਰ ਲਵੇ, ਜਿੰਨਾ ਮਰਜ਼ੀ ਵੱਡਾ ਬਾਦਸ਼ਾਹ ਹੋ ਜਾਏ, ਜਿਹੜਾ ਮਰਜ਼ੀ ਮਾਰਗ ਅਖ਼ਤਿਆਰ ਕਰ ਲਵੇ, ਚੁੱਪ ਕਰਕੇ ਮੋਨਧਾਰੀ ਬਣ ਜਾਵੇ, ਜਤੀ-ਸਤੀ ਬਣ ਜਾਵੇ, ਤੀਰਥਾਂ 'ਤੇ ਜਾ ਕੇ ਇਸ਼ਨਾਨ ਕਰੇ, ਦਾਨ ਕਰੀ ਜਾਵੇ - ਇਹ ਸਭ ਕੁਝ ਕਿਸੇ ਵੀ ਗਿਣਤੀ ਵਿੱਚ ਨਹੀਂ। ਜੇ ਉਸ ਅੰਦਰ ਪ੍ਰਭੂ ਪਿਆਰ ਨਹੀਂ ਪੈਦਾ

ਹੋਇਆ, ਉਹ ਉਸ ਮਾਲਿਕ ਨਾਲ ਨਹੀਂ ਰੰਗਿਆ ਗਿਆ ਤਾਂ ਬਾਕੀ ਕੋਈ ਵੀ ਕਰਮ-ਕਾਂਡ ਉਸਨੂੰ ਪ੍ਰਭੂ ਦੇ ਨੇੜੇ ਲੈ ਕੇ ਨਹੀਂ ਜਾ ਸਕਦਾ।

ਇਥੇ ਸ੍ਰਿਸ਼ਟੀ ਦੇ ਮਾਲਕ ਨੂੰ ਭੂਪਤਿ, ਪ੍ਰਭੂ ਆਖਿਆ ਗਿਆ ਹੈ। ਬਾਣੀ ਅੰਦਰ ਇੱਕ ਪਾਸੇ ਸੰਸਾਰਕ ਰਾਜਿਆਂ ਦੀ ਗੱਲ ਕੀਤੀ ਗਈ ਹੈ :

**ਰਾਜੇ ਰਯਤਿ ਸਿਕਦਾਰ ਕੋਇ ਨਾ ਰਹਸੀਓ।।**

(ਗੁ.ਗ੍ਰੰ.ਸਾ. ਪੰਨਾ : 141)

ਪਰ ਦੂਜੇ ਪਾਸੇ ਰੱਬ ਨੂੰ ਮੁਖ਼ਾਤਿਬ ਕਰਕੇ ਕਿਹਾ ਗਿਆ ਹੈ :

**ਰਾਜੋ ਤਾ ਤੇਰਾ ਸਦਾ ਨਿਹਚਲੁ ਏਹੁ ਕਬਹੁ ਨ ਜਾਵਏ।।**

(ਗੁ.ਗ੍ਰੰ.ਸਾ. ਪੰਨਾ : 567)

ਹੁਣ ਜੇ ਰਾਜਾ ਕਿਸੇ ਸੰਸਾਰਕ ਜੀਵ ਨੂੰ ਕਿਹਾ ਗਿਆ ਹੈ, ਇਸਦਾ ਇਹ ਮਤਲਬ ਨਹੀਂ ਕਿ ਉਸ ਨਾਲ ਇਹ ਹਮੇਸ਼ਾ ਲਈ ਜੁੜ ਗਿਆ। ਜਿਹੜੇ ਸੰਸਾਰਕ ਤੌਰ 'ਤੇ ਨਹੀਂ ਰੱਜਦੇ, ਉਹ ਹੀ ਰਾਜੇ ਬਣੇ ਫਿਰਦੇ ਹਨ।

**ਏ ਭੂਪਤਿ ਸਭ ਦਿਵਸ ਚਾਰਿ ਕੇ**

**ਝੂਠੇ ਕਰਤ ਦਿਵਾਜਾ।।**

(ਗੁ.ਗ੍ਰੰ.ਸਾ. ਪੰਨਾ : 856)

ਪਰ ਅਸਲ ਭੂਪਤ ਉਹੀ ਹੈ ਜਿਸਨੇ ਸਾਰੀ ਸ੍ਰਿਸ਼ਟੀ ਨੂੰ ਪੈਦਾ ਕੀਤਾ ਹੈ, ਸਾਜਿਆ ਹੈ ਤੇ ਸੰਭਾਲ ਕੇ ਬੈਠਾ ਹੈ। ਇਨ੍ਹਾਂ ਦੋਹਾਂ ਚੀਜ਼ਾਂ ਨੂੰ ਵੱਖ-ਵੱਖ ਕਰਕੇ ਹੀ ਇਸਦੇ ਅਰਥ ਸਪਸ਼ਟ ਹੋਣਗੇ।

ਇਸ ਲਈ ਉਸ 'ਭੂਪਤਿ' ਭਾਵ ਪਰਮਾਤਮਾ ਦਾ ਸਿਮਰਨ ਕੀਤੇ ਬਿਨਾ ਕੋਈ ਵੀ ਸਾਧਨ ਕਿਸੇ ਕੰਮ ਦਾ ਨਹੀਂ ਹੈ।

**ਸ੍ਰੀ ਭਗਵਾਨ ਭਜੇ ਬਿਨੁ ਭੂਪਤਿ**

**ਏਕ ਰਤੀ ਬਿਨੁ ਏਕ ਨ ਲੇਖੈ।। ੪।।**

ਸੁੱਧ ਸਿਪਾਹ ਦੁਰੰਤ ਦੁਬਾਹ
ਸੁ ਸਾਜਿ ਸਨਾਹ ਦੁਰਜਾਨ ਦਲੈਂਗੇ।।
ਭਾਰੀ ਗੁਮਾਨ ਭਰੇ ਮਨ ਮੈਂ
ਕਰ ਪਰਬਤ ਪੰਖ ਹਲੈ, ਨ ਹਲੈਂਗੇ।।
ਤੋਰਿ ਅਰੀਨ ਮਰੋਰਿ ਮਵਾਸਨ
ਮਾਤੇ ਮਤੰਗਨਿ ਮਾਨ ਮਲੈਂਗੇ।।
ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ
ਤਿਆਗਿ ਜਹਾਨ ਨਿਦਾਨ ਚਲੈਂਗੇ।। ੫।।

# ਸੁੱਧ ਸਿਪਾਹ ਦੁਰੰਤ ਦੁਬਾਹ

ਦਾਤੇ ਦਾ ਸਬੰਧ ਦਾਤਾਂ ਦੇ ਨਾਲ ਹੈ ਅਤੇ ਸੰਸਾਰ ਦੇ ਲੋਕਾਂ ਦੀਆਂ ਵੱਖ-ਵੱਖ ਜ਼ਰੂਰਤਾਂ ਹਨ। ਅਸੀਂ ਕੇਵਲ ਦੌਲਤ, ਸੰਤਾਨ, ਵਿੱਦਿਆ ਆਦਿ ਨੂੰ ਹੀ ਦਾਤਾਂ ਸਮਝ ਕੇ ਆਪਣੀਆਂ ਜ਼ਰੂਰਤਾਂ ਦੀ ਲਿਸਟ ਬਣਾ ਲੈਂਦੇ ਹਾਂ ਤੇ ਇਨ੍ਹਾਂ ਨੂੰ ਹੀ ਮੰਗਦੇ ਹਾਂ। ਪਰ ਜਿਸਦੇ ਕੋਲ ਸੰਤਾਨ ਹੈ, ਉਸਨੂੰ ਮੰਗਣ ਦੀ ਕੀ ਲੋੜ ਹੈ ਅਤੇ ਜੇ ਕਿਸੇ ਅਮੀਰ ਵਿਅਕਤੀ ਨੂੰ ਹੋਰ ਦੌਲਤ ਮਿਲ ਜਾਏ ਤਾਂ ਇਸਦਾ ਕੀ ਫਾਇਦਾ। ਇਸਦਾ ਮਤਲਬ ਇਹ ਹੋਇਆ ਕਿ ਦਾਤਾਂ ਦੇ ਵੀ ਵੱਖ-ਵੱਖ ਰੂਪ ਹਨ।

ਜੇ ਕੋਈ ਮਨੁੱਖ ਸੁੰਦਰ ਹੈ ਤਾਂ ਇਹ ਨਹੀਂ ਹੈ ਕਿ ਉਸਨੇ ਆਪਣੀ ਖ਼ੂਬਸੂਰਤੀ ਕਿਸੇ ਦਵਾਈ ਜਾਂ ਕੈਮੀਕਲ ਨਾਲ ਪੈਦਾ ਕੀਤੀ ਹੈ ਜਾਂ ਸੰਭਾਲ ਕੇ ਰਖੀ ਹੋਈ ਹੈ। ਬਲਕਿ ਉਸਨੂੰ ਸੁੰਦਰਤਾ ਪ੍ਰਦਾਨ ਕਰਨ ਵਾਲਾ ਉਹ ਮੁਸੱਵਰ ਹੈ ਜਿਸਨੇ ਉਸਨੂੰ ਘੜਿਆ ਹੈ। ਇਥੇ ਵੀ ਦਾਤ ਦਾ ਹੀ ਮਸਲਾ ਹੈ।

ਜੇ ਕਿਸੇ ਕੋਲ ਸਿਆਣਪ ਜਾਂ ਦਾਨਾਈ ਹੈ ਤਾਂ ਇਹ ਨਾ ਸਮਝਿਆ ਜਾਵੇ ਕਿ ਕਿਸੇ ਸਕੂਲ ਜਾਂ ਕਾਲਜ ਵਿੱਚ ਦਿਨ-ਰਾਤ ਪੜ੍ਹਾਈ ਕਰਕੇ ਉਹ ਦਾਨਾ-ਬੀਨਾ ਬਣਿਆ ਹੈ। ਗੁਰੂ ਸਾਹਿਬ ਨੇ ਤਾਂ ਕਿਹਾ ਹੈ :

**ਪੜਿਆ ਮੂਰਖੁ ਆਖੀਐ**

**ਜਿਸੁ ਲਬੁ ਲੋਭੁ ਅਹੰਕਾਰਾ॥**

(ਗੁ.ਗ੍ਰੰ.ਸਾ. ਪੰਨਾ : 140)

ਪਰ ਉਹ ਕਿਸੇ ਸਕੂਲ ਜਾਂ ਕਾਲਜ ਵਿੱਚ ਮੂਰਖ ਬਣਨ ਲਈ ਨਹੀਂ ਗਿਆ, ਉਸਨੇ ਕੋਈ ਮੂਰਖ ਬਣਨ ਲਈ ਡਿਗਰੀ ਪ੍ਰਾਪਤ ਨਹੀਂ ਕੀਤੀ। ਜਦੋਂ ਉਸਨੂੰ ਇਹ ਅਹੰਕਾਰ ਹੋ ਜਾਂਦਾ ਹੈ ਕਿ ਉਹ ਵਿਦਵਾਨ ਹੈ ਤਾਂ ਉਹ ਇਹ ਭੁੱਲ ਜਾਂਦਾ ਹੈ ਕਿ ਜਿਸ ਸੁਰਤ ਨੇ ਵਿੱਦਿਆ ਪ੍ਰਾਪਤ ਕੀਤੀ ਹੈ, ਉਹ ਉਸ ਮਾਲਕ ਦੀ ਹੀ ਦਿੱਤੀ ਹੋਈ ਹੈ। ਜੇ ਸੁਰਤ ਹੀ ਨਾ ਹੁੰਦੀ ਤਾਂ ਉਹ ਕੀ ਪੜ੍ਹਦਾ ? ਜੇ ਕਿਸੇ ਵਿਅਕਤੀ ਦੀ ਚੇਤੰਨਤਾ ਚਲੀ ਜਾਵੇ ਤੇ ਉਸਨੂੰ ਅਸੀਂ ਰੋਜ਼ ਸਵੇਰੇ ਸਕੂਲ ਜਾਂ ਕਾਲਜ ਵਿੱਚ ਛੱਡ ਕੇ ਆ ਜਾਈਏ, ਪੂਰਾ ਦਿਨ ਪ੍ਰੋਫ਼ੈਸਰ ਉਸਨੂੰ ਲੈਕਚਰ ਦੇਈ ਜਾਣ, ਸ਼ਾਮ ਵੇਲੇ ਅਸੀਂ ਉਸਨੂੰ ਵਾਪਸ ਚੁੱਕ ਕੇ ਲੈ ਆਈਏ ਅਤੇ ਐਸਾ ਕਈ ਵਰ੍ਹੇ ਤਕ ਚਲਦਾ ਰਹੇ, ਤਾਂ ਕੀ ਉਹ ਵਿਅਕਤੀ ਸਿਆਣਾ ਹੋ ਜਾਵੇਗਾ ?

ਵਿੱਦਿਆ ਪੜ੍ਹਣ ਵਾਲਾ ਇਹ ਅਭਿਮਾਨ ਕਰ ਰਿਹਾ ਹੈ ਕਿ ਉਹ ਵਿਦਵਾਨ ਹੈ, ਸਿਆਣਾ ਹੈ। ਪਰ ਇਹੋ ਜਿਹਾ ਪੜ੍ਹਿਆ ਹੋਇਆ ਮਨੁੱਖ ਤਾਂ ਮੂਰਖ ਹੈ ਕਿਉਂਕਿ ਉਸਦੇ ਮਨ ਵਿੱਚ ਅਹੰਕਾਰ ਆ ਗਿਆ ਹੈ ਕਿ ਉਸਨੇ ਇਹ ਵਿੱਦਿਆ ਪ੍ਰਾਪਤ ਕੀਤੀ ਹੈ। ਉਹ ਇਹ ਨਾ ਸਮਝ ਸਕਿਆ ਕਿ ਜਿਸ ਸੁਰਤ ਨੇ ਵਿੱਦਿਆ ਨੂੰ ਗ੍ਰਹਿਣ ਕੀਤਾ ਹੈ, ਉਸਨੂੰ ਦੇਣ ਵਾਲਾ ਤਾਂ ਉਹ ਮਾਲਕ ਹੈ ਲੇਕਿਨ ਉਹ ਉਸ ਵਿੱਦਿਆ ਨੂੰ ਆਪਣੀ ਬਣਾਈ ਬੈਠਾ ਹੈ।

ਗੁਰੂ ਸਾਹਿਬ ਦਾ ਇਥੇ ਇਸ ਚੇਤਨਾ ਨੂੰ ਜਗਾਉਣ ਦਾ ਇੱਕ ਮਕਸਦ ਹੈ। ਕਿਸੇ ਕੋਲ ਜੇ ਕੋਈ ਵੀ ਚੀਜ਼ ਹੈ ਤਾਂ ਉਹ ਰੱਬ ਨਾਲੋਂ ਟੁੱਟ ਜਾਣ ਉੱਤੇ ਉਸਨੂੰ ਆਪਣੀ ਬਣਾ ਬਹਿੰਦਾ ਹੈ। ਭਾਵੇਂ ਉਹ ਕੋਈ ਵੀ ਵਸਤੂ ਹੋਵੇ, ਉਸਦੀ ਅਵਸਥਾ :

**ਦਾਤਿ ਪਿਆਰੀ ਵਿਸਰਿਆ ਦਾਤਾਰਾ॥**

(ਗੁ.ਗ੍ਰੰ.ਸਾ. ਪੰਨਾ : 676)

ਵਾਲੀ ਬਣ ਜਾਂਦੀ ਹੈ। ਉਹ ਦਾਤ ਨਾਲ ਜੁੜ ਜਾਂਦਾ ਹੈ, ਉਸਨੂੰ ਆਪਣੀ ਬਣਾ ਲੈਂਦਾ ਹੈ ਅਤੇ ਜਿਸਦੀ ਰਹਿਮਤ ਸਦਕਾ ਇਹ ਦਾਤ ਮਿਲੀ ਹੁੰਦੀ ਹੈ, ਉਸਨੂੰ ਚੇਤੇ ਨਹੀਂ ਕਰਦਾ।

ਉਹ ਪ੍ਰਭੂ ਸਾਰਿਆਂ ਨੂੰ ਦਾਤਾਂ ਦੇ ਰਿਹਾ ਹੈ, ਭਾਵੇਂ ਇਨ੍ਹਾਂ ਦਾਤਾਂ ਦੇ ਰੂਪ ਵੱਖਰੇ

ਹਨ। ਨਾਲ ਹੀ ਸੰਸਾਰ ਦੇ ਲੋਕਾਂ ਨੇ ਜਿਹੜੀ ਵੀ ਦਾਤ ਜਾਂ ਸ਼ਕਤੀ ਪ੍ਰਾਪਤ ਕੀਤੀ, ਉਹ ਉਸ ਸ਼ਕਤੀ ਨਾਲ ਜੁੜ ਗਏ ਅਤੇ ਦਾਤ ਦੇਣ ਵਾਲੇ ਜਾਂ ਉਸ ਸ਼ਕਤੀਵਾਨ ਨੂੰ ਭੁੱਲ ਗਏ। ਇਸੇ ਲਈ ਇਨ੍ਹਾਂ ਸਵੱਯੇ ਦੀ ਅਖੀਰਲੀ ਪੰਕਤੀ ਇੱਕੋ ਗੱਲ ਉੱਤੇ ਕੇਂਦ੍ਰਿਤ ਹੋ ਕੇ, ਨਾਲ-ਨਾਲ ਚਲ ਰਹੀ ਹੈ - 'ਏਕ ਰਤੀ ਬਿਨੁ' ਭਾਵ ਉਹ ਕਿਸੇ ਕੰਮ ਦੇ ਨਹੀਂ ਰਹਿੰਦੇ।

ਜੇ ਮਨੁੱਖ ਰੱਬ ਦੇ ਅਸਲ ਮਾਰਗ ਤੋਂ ਟੁੱਟ ਜਾਏ ਤਾਂ ਨਾ ਤੇ ਕਰਮ-ਕਾਂਡਾਂ ਨੇ ਕੰਮ ਆਉਣਾ ਹੈ ਅਤੇ ਨਾ ਹੀ ਰਾਜ-ਭਾਗ ਦੇ ਵੱਡੇ-ਵੱਡੇ ਅਡੰਬਰਾਂ ਨੇ। ਇਸ ਸਭ - ਭਗਤੀ ਮਾਰਗ ਤੇ ਰਾਜਸੀ ਸ਼ਕਤੀ ਦਾ ਜ਼ਿਕਰ ਪਿਛਲੇ ਚਾਰ ਸਵੱਯੇ ਵਿੱਚ ਆ ਚੁੱਕਾ ਹੈ।

ਹੁਣ ਗੁਰੂ ਸਾਹਿਬ ਨੇ ਇਥੇ ਇੱਕ ਤੀਜੀ ਸ਼ਕਤੀ ਨੂੰ ਸਾਹਮਣੇ ਲੈ ਕੇ ਆਉਂਦਾ ਹੈ। ਉਹ ਤੀਜੀ ਸ਼ਕਤੀ ਹੈ ਮਹਾਬਲੀ ਯੋਧਾ ਜਾਂ ਸੂਰਮਾ ਬਣਨਾ, ਬਾਜੂਬਲ ਵਾਲਾ ਹੋਣਾ।

**ਸੁੱਧ ਸਿਪਾਹ ਦੁਰੰਤ ਦੁਬਾਹ**

**ਸੁ ਸਾਜਿ ਸਨਾਹ ਦੁਰਜਾਨ ਦਲੈਂਗੇ।।**

ਇਹ ਜ਼ਰੂਰੀ ਨਹੀਂ ਕਿ ਹਰ ਬਾਦਸ਼ਾਹ ਆਪ ਖ਼ੁਦ ਬਾਜ਼ੂਬਲ ਵਾਲਾ ਜਾਂ ਵੀਰ ਯੋਧਾ ਹੋਵੇ। ਇਤਿਹਾਸ ਵਿੱਚ ਕਈ ਬੁਜ਼ਦਿਲ, ਕਮਜ਼ੋਰ ਬਾਦਸ਼ਾਹ ਵੀ ਹੋਏ ਹਨ ਪਰ ਕਿਉਂਕਿ ਰਾਜਗੱਦੀ ਵਿਰਸੇ ਵਿੱਚ ਮਿਲ ਗਈ, ਇਸ ਲਈ ਉਨ੍ਹਾਂ ਦੀਆਂ ਫ਼ੌਜਾਂ ਜਾਂ ਸਿਪਹਸਲਾਰ ਹੀ ਸੀਮਾਵਾਂ ਦੀ ਰਾਖੀ ਕਰਦੇ, ਭਾਵੇਂ ਉਨ੍ਹਾਂ ਨੂੰ ਆਪ ਯੁੱਧ-ਕਲਾ ਬਾਰੇ ਬਿਲਕੁਲ ਪਤਾ ਨਹੀਂ ਹੁੰਦਾ ਸੀ।

'ਸੁੱਧ ਸਿਪਾਹ' ਭਾਵ ਸੋਧੇ ਹੋਏ, ਪਰਖੇ ਹੋਏ ਯੋਧੇ ਜਾਂ ਸਿਪਾਹੀ ਜਿਨ੍ਹਾਂ ਦੀਆਂ ਬਾਹਾਂ ਸ਼ਕਤੀਆਂ ਨੂੰ ਲੋਕਾਂ ਨੇ ਕਈ ਮੈਦਾਨੇ-ਜੰਗਾਂ ਵਿੱਚ ਪਰਖਿਆ ਹੋਇਆ ਹੈ। 'ਦੁਰੰਤ' ਭਾਵ ਬੜੇ ਲੜਾਕੇ, ਜਿਨ੍ਹਾਂ ਦੀ ਸ਼ਕਤੀ ਨੂੰ ਕੋਈ ਦਬ ਨਾ ਸਕੇ।

ਬਾਦਸ਼ਾਹ ਦਾ ਸ਼ਿੰਗਾਰ ਹੁੰਦਾ ਹੈ ਇੱਕ ਉੱਚਾ ਵੱਡਾ ਤਖ਼ਤ, ਸਲਾਮਾਂ ਕਰਨ ਵਾਲੇ ਲੋਕ, ਰਾਹ ਵਿੱਚ ਚਲਦਿਆਂ ਉਸਦੇ ਅੱਗੇ ਵੱਜਣ ਵਾਲੇ ਨਗਾਰੇ। ਇਹ ਸਭ ਰਾਜਾ ਦਾ ਸਾਜੋ-ਸਾਮਾਨ ਹੈ। ਇਸੇ ਤਰ੍ਹਾਂ ਵੱਡੇ-ਵੱਡੇ ਯੋਧਿਆਂ ਦੇ ਸਾਜ ਹਨ ਸ਼ਸਤਰ ਜੋ

ਉਹ ਦਿਨ-ਰਾਤ ਸੰਜੋਅ ਕੇ ਰਖਦੇ ਹਨ ਅਤੇ ਹਰ ਵਕਤ ਮੈਦਾਨੇ-ਜੰਗ ਵਿੱਚ ਦੋ ਹੱਥ ਕਰਨ ਲਈ ਤਿਆਰ ਰਹਿੰਦੇ ਹਨ। ਉਨ੍ਹਾਂ ਨੂੰ ਇਹ ਵਿਸ਼ਵਾਸ ਹੁੰਦਾ ਹੈ ਕਿ ਉਹ ਆਪਣੇ ਦੁਰਜਨ ਭਾਵ ਦੋਖੀਆਂ, ਵਿਰੋਧੀਆਂ ਨੂੰ ਦਲ ਦੇਣਗੇ, ਨਾਸ਼ ਕਰ ਦੇਣਗੇ। 'ਸਨਾਹ' ਕਹਿੰਦੇ ਹਨ ਸੰਜੋਅ ਨੂੰ, ਜੋ ਸੂਰਮੇ ਪਾਉਂਦੇ ਹਨ। 'ਦੁਰਜਨ' ਕਹਿੰਦੇ ਹਨ ਵੈਰੀ ਨੂੰ ਅਤੇ ਉਹ ਸੂਰਮੇ ਦੁਰਜਨਾਂ ਨੂੰ ਦਲ ਲੈਂਦੇ ਹਨ।

**ਭਾਰੀ ਗੁਮਾਨ ਭਰੇ ਮਨ ਮੈਂ**

**ਕਰ ਪਰਬਤ ਪੰਖ ਹਲੈ ਨ ਹਲੈਂਗੇ।।**

ਜਿਹੜੇ ਲੋਕ ਸੂਰਮੇ ਤੇ ਮਹਾਨ ਜੋਧੇ ਹਨ, ਉਨ੍ਹਾਂ ਨੂੰ ਆਪਣੀ ਬਹਾਦਰੀ 'ਤੇ ਅਭਿਮਾਨ ਹੋ ਗਿਆ ਹੈ। ਜਿਵੇਂ ਬਾਦਸ਼ਾਹ ਨੂੰ ਆਪਣੇ ਰਾਜ ਉੱਤੇ, ਧਰਮੀ ਨੂੰ ਆਪਣੇ ਕ਼ਰਮ-ਕਾਂਡਾਂ ਉਤੇ ਅਭਿਮਾਨ ਹੋ ਜਾਂਦਾ ਹੈ ਤੇ ਉਹ ਕਿਸੇ ਦੂਜੇ ਦੀ ਗੱਲ ਨਹੀਂ ਸੁਣਦੇ ਅਤੇ ਆਪਣੀ ਹੀ ਚਲਾਉਂਦੇ ਹਨ, ਉਸੇ ਤਰ੍ਹਾਂ ਸੂਰਮੇ ਵੀ ਅਹੰਕਾਰੀ ਹੋ ਗਏ ਹਨ। ਉਨ੍ਹਾਂ ਦੇ ਮਨਾਂ ਵਿੱਚ ਇਸ ਸ਼ਕਤੀ ਨੂੰ ਲੈ ਕੇ ਐਨਾ ਅਹੰਕਾਰ ਆ ਗਿਆ ਹੈ ਕਿ ਉਨ੍ਹਾਂ ਨੇ ਦੁਨੀਆ ਦੇ ਸਾਹਮਣੇ ਇੱਕ ਵੰਗਾਰ, ਇੱਕ ਚੁਣੌਤੀ ਦੇ ਦਿੱਤੀ।

ਇਹ ਚੇਤੇ ਰੱਖਣਾ ਹੈ ਕਿ ਸ਼ਕਤੀਵਾਨ ਹੋਣਾ ਬਹੁਤ ਮਹਾਨ ਹੈ ਪਰ ਸ਼ਕਤੀ ਨੂੰ ਬਰਦਾਸ਼ਤ ਕਰਨਾ ਉਸ ਤੋਂ ਵੀ ਜ਼ਿਆਦਾ ਮਹਾਨ ਕੰਮ ਹੈ। ਜੇਕਰ ਪ੍ਰਭੂ ਚਾਹੇ ਤਾਂ :

**ਜਲ ਤੇ ਥਲ ਕਰਿ ਥਲ ਤੇ ਕੂਆ**

**ਕੂਪ ਤੇ ਮੇਰੁ ਕਰਾਵੈ।।**

**ਧਰਤੀ ਤੇ ਆਕਾਸਿ ਚਢਾਵੈ**

**ਚਢੇ ਅਕਾਸਿ ਗਿਰਾਵੈ।।**

(ਗੁ.ਗ੍ਰੰ.ਸਾ. ਪੰਨਾ : 1252)

ਉਹ ਪ੍ਰਭੂ ਧਰਤੀ ਉਪਰ ਤੇ ਅਸਮਾਨ ਥੱਲੇ ਕਰ ਸਕਦਾ ਹੈ। ਉਸ ਕੋਲ ਅਪਾਰ ਸ਼ਕਤੀ ਹੈ, ਪਰ ਉਹ ਐਸਾ ਨਹੀਂ ਕਰਦਾ। ਹਾਲਾਂਕਿ ਇਸ ਧਰਤੀ ਉੱਤੇ ਅਨੇਕਾਂ ਗ਼ੁਨਹਗਾਰ ਰਹਿੰਦੇ ਹਨ ਜਿਹੜੇ ਪ੍ਰਭੂ ਦੀ ਹੋਂਦ ਨੂੰ ਵੀ ਨਹੀਂ ਕਬੂਲਦੇ, ਬਗ਼ਾਵਤ ਕਰੀ ਬੈਠੇ ਹਨ।

ਪਰ ਉਹ ਰੱਬ ਕਦੇ ਕਿਸੇ ਉੱਤੇ ਨਾਰਾਜ਼ ਜਾਂ ਗੁੱਸੇ ਹੋ ਕੇ ਆਪਣੀ ਸ਼ਕਤੀ ਦੀ ਵਰਤੋਂ ਨਹੀਂ ਕਰਦਾ। ਉਹ ਇਹ ਨਹੀਂ ਕਹਿੰਦਾ ਕਿ ਇਸ ਧਰਤੀ ਨੂੰ ਬਣਾ ਕੇ ਕੀ ਲੈਣਾ ਹੈ ਜਿਸ ਧਰਤੀ ਦੇ ਵਾਰਿਸ ਇਹੋ ਜਿਹੇ ਲੋਕ ਹੋਣ ਅਤੇ ਉਹ ਧਰਤੀ ਨੂੰ ਨਹੀਂ ਉਲਟਾਉਂਦਾ। ਉਸ ਕੋਲ ਸ਼ਕਤੀ ਵੀ ਹੈ ਤੇ ਨਾਲ ਹੀ ਸ਼ਕਤੀ ਨੂੰ ਬਰਦਾਸ਼ਤ ਕਰਨ ਦੀ ਤਾਕਤ, ਧੀਰਜ ਵੀ ਹੈ।

ਉਹ ਲੋਕ ਭਲਾ ਉਸ ਨਿਰ-ਹੰਕਾਰ ਅਕਾਲ ਪੁਰਖ ਨਾਲ ਕਿਵੇਂ ਸਬੰਧ ਜੋੜ ਸਕਦੇ ਹਨ ਜੋ ਬਲ ਆਉਣ ਨਾਲ ਅਹੰਕਾਰੀ ਹੋ ਗਏ ਹਨ। ਇਸੇ ਲਈ ਇਸ ਕਿਸਮ ਦੇ ਵੀਰ ਜੋਧੇ ਵੀ ਰੱਬ ਨਾਲ ਸਬੰਧ ਪੈਦਾ ਨਹੀਂ ਕਰ ਸਕਦੇ। ਉਨ੍ਹਾਂ ਨੂੰ ਐਨਾ ਅਭਿਮਾਨ ਹੋ ਗਿਆ ਹੈ ਅਤੇ ਉਹ ਦੁਨੀਆ ਨੂੰ ਆਖਦੇ ਹਨ ਕਿ ਉਹ ਆਪਣੇ ਇਰਾਦਿਆਂ ਦੇ ਐਨੇ ਦ੍ਰਿੜ ਹਨ ਕਿ ਜੇ ਪਹਾੜ ਨੂੰ ਵੀ ਖੰਭ ਲੱਗ ਜਾਣ ਤੇ ਉਹ ਆਪਣੀ ਥਾਂ ਤੋਂ ਪਿੱਛੇ ਹੱਟ ਜਾਏ, ਉਹ ਫਿਰ ਵੀ ਮੈਦਾਨੇ-ਜੰਗ ਵਿੱਚ ਕਿਸੇ ਦੁਸ਼ਮਣ ਕੋਲੋਂ ਡਰ ਕੇ ਇੱਕ ਕਦਮ ਵੀ ਪਿੱਛੇ ਨਹੀਂ ਹੱਟਣਗੇ। ਉਹ ਪਹਾੜ ਨਾਲੋਂ ਵੱਡਾ ਜਿਗਰਾ ਤੇ ਵੱਡੀ ਸ਼ਕਤੀ ਰਖਦੇ ਹਨ। ਉਨ੍ਹਾਂ ਦੇ ਮਨਾਂ ਵਿੱਚ ਐਸੀ ਹਉਮੈ ਆ ਗਈ ਹੈ।

**ਤੋਰਿ ਅਰੀਨ ਮਰੋਰਿ ਮਵਾਸਨ**

**ਮਾਤੇ ਮਤੰਗਨਿ ਮਾਨ ਮਲੈਂਗੇ।।**

ਇਥੇ ਪਿਛਲੀ ਗੱਲ ਨੂੰ ਨਾਲ ਜੋੜਿਆ ਹੈ। ਇਹ ਵੀਰ ਸੂਰਮੇ ਉਨ੍ਹਾਂ ਦਾ ਮਾਨ ਵੀ ਮਾਣ ਸਕਦੇ ਹਨ ਜਿਨ੍ਹਾਂ ਕੋਲ ਮਸਤ ਹਾਥੀ ਹਨ। ਇਹ ਉਨ੍ਹਾਂ 'ਮਾਤੇ' ਭਾਵ ਮਸਤ ਹਾਥੀਆਂ ਦਾ ਵੀ ਮਾਣ ਤੋੜ ਸਕਦੇ ਹਨ, ਮਸਤ ਹਾਥੀਆਂ ਦੀ ਸ਼ਕਤੀ ਨੂੰ ਵੀ ਮਲ ਸਕਦੇ ਹਨ। ਇਹ ਉਨ੍ਹਾਂ ਦੀਆਂ ਬਗ਼ਾਵਤਾਂ ਨੂੰ ਵੀ ਦਬਾ ਸਕਦੇ ਹਨ ਜਿਨ੍ਹਾਂ ਨੂੰ ਆਪਣੇ ਮਸਤ ਹਾਥੀਆਂ ਦਾ ਮਾਣ ਹੈ। ਸੋ, ਬਾਦਸ਼ਾਹਾਂ ਦੇ ਮਾਨ ਨੂੰ ਖ਼ਤਮ ਕਰਨ ਵਾਲੇ ਵੀਰ ਜੋਧੇ ਵੀ ਹਨ।

ਇਹ ਸਾਰੀ ਸ਼ਕਤੀ ਨੂੰ ਰੱਬ ਕੋਲੋਂ ਲੈ ਕੇ, ਇਹ ਲੋਕ ਉਸ ਸ਼ਕਤੀ ਨੂੰ ਆਪਣੀ ਬਣਾਈ ਬੈਠੇ ਹਨ ਤੇ ਅਹੰਕਾਰ ਵਿੱਚ ਆ ਗਏ ਹਨ। ਇਸੇ ਲਈ ਗੁਰੂ ਸਾਹਿਬ ਐਸੇ ਮਨੁੱਖ ਨੂੰ 'ਨਿਦਾਨ' ਭਾਵ ਬੇਸਮਝ ਆਖ ਰਹੇ ਹਨ।

ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ

ਤਿਆਗਿ ਜਹਾਨ ਨਿਦਾਨ ਚਲੈਂਗੇ ।। ੫ ।।

ਅਸੀਂ ਬੱਚੇ ਨੂੰ ਨਾਦਾਨ ਕਹਿੰਦੇ ਹਾਂ ਤੇ ਬੱਚੇ ਦੀ ਇਕ ਆਦਤ ਹੁੰਦੀ ਹੈ। ਕਿਸੇ ਘਰ ਵਿੱਚ ਬੱਚੇ ਨੂੰ ਨਾਲ ਲੈ ਕੇ ਜਾਓ ਤਾਂ ਬੱਚਾ ਉਥੇ ਪਏ ਖਿਡੌਣਿਆਂ ਨਾਲ ਖੇਡਣ ਲੱਗ ਪੈਂਦਾ ਹੈ ਅਤੇ ਜਦੋਂ ਉਥੋਂ ਤੁਰਨ ਦਾ ਸਮਾਂ ਹੁੰਦਾ ਹੈ ਤਾਂ ਉਹ ਬੱਚਾ ਉਥੋਂ ਦੇ ਸਾਰੇ ਖਿਡੌਣਿਆਂ ਨੂੰ ਆਪਣੀ ਮਲਕੀਅਤ ਹੀ ਬਣਾ ਬਹਿੰਦਾ ਹੈ ਤੇ ਨਾਲ ਲੈ ਕੇ ਜਾਣ ਦੀ ਜ਼ਿੱਦ ਕਰਦਾ ਹੈ। ਇਹ ਰੋਜ਼ਾਨਾ ਜੀਵਨ ਦੀ ਆਮ ਗੱਲ ਹੈ ਤੇ ਇਸਨੂੰ ਨਾਦਾਨੀ ਕਿਹਾ ਜਾਂਦਾ ਹੈ। ਉਸ ਬੱਚੇ ਨੂੰ ਇਹ ਨਹੀਂ ਪਤਾ ਹੁੰਦਾ ਕਿ ਇਹ ਉਸਦੇ ਆਪਣੇ ਨਹੀਂ ਹਨ ਅਤੇ ਉਹ ਉਨ੍ਹਾਂ ਨਾਲ ਖੇਡਦੇ-ਖੇਡਦੇ ਉਨ੍ਹਾਂ ਨੂੰ ਆਪਣਾ ਹੀ ਬਣਾ ਬੈਠਦਾ ਹੈ। ਇਸੇ ਤਰ੍ਹਾਂ ਰੱਬ ਨੇ ਮਨੁੱਖ ਨੂੰ ਸ਼ਕਤੀ ਦਿੱਤੀ ਸੀ ਪਰ ਉਹ ਐਨਾ ਨਾਦਾਨ ਹੈ ਕਿ ਉਹ ਇਸਨੂੰ ਆਪਣੀ ਹੀ ਬਣਾ ਬੈਠਾ ਹੈ।

ਇਹ 'ਨਿਦਾਨ' ਆਪਣੀ ਸ਼ਕਤੀ ਉੱਤੇ ਅਭਿਮਾਨ ਕਰਕੇ ਬੈਠੇ ਹਨ ਕਿ ਇਹ ਉਨ੍ਹਾਂ ਦੀ ਸ਼ਕਤੀ ਹੈ, ਭਾਵੇਂ ਪਰਬਤ ਹਿਲ ਜਾਣ ਪਰ ਉਹ ਨਹੀਂ ਹਿਲ ਸਕਦੇ ਅਤੇ ਉਨ੍ਹਾਂ ਦੇ ਸਾਹਮਣੇ ਕੋਈ ਟਿੱਕ ਨਹੀਂ ਸਕਦਾ। ਇਹ ਸ਼ਕਤੀ ਪਰਮਾਤਮਾ ਦੀ ਹੈ - ਇਸ ਗੱਲ ਦਾ ਪਤਾ ਉਨ੍ਹਾਂ ਨੂੰ ਤਾਂ ਲੱਗੇਗਾ ਜਦੋਂ ਉਹ ਪ੍ਰਭੂ ਨਾਲੋਂ ਟੁੱਟ ਕੇ ਇਸ ਸੰਸਾਰ ਤੋਂ ਜਾਣਗੇ। ਉਸ ਸਮੇਂ ਉਹ ਨਿਰ-ਤਾਕਤ ਹੋ ਕੇ ਜਾਣਗੇ ਅਤੇ ਉਸ ਮੌਤ ਦੇ ਸਾਹਮਣੇ ਉਨ੍ਹਾਂ ਦੀ ਇਹ ਸ਼ਕਤੀ ਨਹੀਂ ਰਹੇਗੀ। ਉਹ ਆਪਣੀ ਸ਼ਕਤੀ ਨਾਲ ਉਸ ਮੌਤ ਦਾ ਮੁਕਾਬਲਾ ਨਹੀਂ ਕਰ ਸਕਦੇ, ਉਸ ਮਾਲਕ ਦੇ ਹੁਕਮ ਦਾ ਮੁਕਾਬਲਾ ਨਹੀਂ ਕਰ ਸਕਦੇ। ਉਸ ਸਮੇਂ ਉਨ੍ਹਾਂ ਨੂੰ ਆਪਣੀ ਇਸ ਨਾਦਾਨੀ ਦਾ, ਆਪਣੀ ਬੇਸਮਝੀ ਦਾ ਪਤਾ ਲੱਗੇਗਾ।

ਬੀਰ ਅਪਾਰ ਬਡੇ ਬਰਿਆਰ

ਅਬਿਚਾਰਹਿ ਸਾਰ ਕੀ ਧਾਰ ਭਛੱਯਾ।।

ਤੋਰਤ ਦੇਸ ਮਲਿੰਦ ਮਵਾਸਨ

ਮਾਤੇ ਗਜਾਨ ਕੇ ਮਾਨ ਮਲੱਯਾ।।

ਗਾੜ੍ਹੇ ਗੜ੍ਹਾਨ ਕੋ ਤੋੜਨਹਾਰ

ਸੁ ਬਾਤਨ ਹੀਂ ਚਕ ਚਾਰ ਲਵੱਯਾ।।

ਸਾਹਿਬ ਸ੍ਰੀ ਸਭ ਕੋ ਸਿਰਨਾਇਕ

ਜਾਚਕ ਅਨੇਕ ਸੁ ਏਕ ਦਿਵੱਯਾ।। ੬।।

# ਬੀਰ ਅਪਾਰ ਬਡੇ ਬਰਿਆਰ

**ਬੀਰ ਅਪਾਰ ਬਡੇ ਬਰਿਆਰ**

**ਅਬਿਚਾਰਹਿ ਸਾਰ ਕੀ ਧਾਰ ਭਛੱਯਾ।।**

ਇਹ ਦੋਵੇਂ ਸਵੱਯੇ - ਪੰਜਵਾਂ ਤੇ ਛੇਵਾਂ - ਵੀਰ ਜੋਧਿਆਂ ਦੇ ਸਬੰਧ ਵਿੱਚ ਹਨ। 'ਬੀਰ ਅਪਾਰ ਬਡੇ ਬਰਿਆਰ' ਭਾਵ ਬਹੁਤ ਹੀ ਬਲਵਾਨ ਯੋਧੇ ਤੇ ਇੱਕ-ਦੋ ਨਹੀਂ ਬਲਕਿ ਅਪਾਰ, ਬੜੇ ਜਿਨ੍ਹਾਂ ਦੇ ਜੀਵਨ ਦੀ ਖੁਰਾਕ ਦੁਸ਼ਮਣ ਦੇ ਹਥਿਆਰ ਦੀ ਧਾਰ ਸਹਿਣਾ ਹੈ। 'ਅਬਿਚਾਰਹਿ' - ਜਿਥੇ 'ਅ' ਲੱਗ ਜਾਏ ਉਥੇ ਵਿਰੋਧੀ ਸ਼ਬਦ ਬਣ ਜਾਂਦਾ ਹੈ, ਅਵਿਚਾਰ ਭਾਵ ਜਿੱਥੇ ਵਿਚਾਰ ਨਾ ਹੋਵੇ, ਸੋਚਣ ਦੀ ਲੋੜ ਹੀ ਨਾ ਪਵੇ। ਇਸ ਸੂਖਮ ਜਿਹੀ ਗੱਲ ਨੂੰ ਸਮਝਣ ਦੀ ਲੋੜ ਹੈ। ਮਨੁੱਖ ਸੋਚਦਾ ਉਥੇ ਹੈ ਜਿੱਥੇ ਕੋਈ ਫ਼ੈਸਲਾ ਕਰਨਾ ਹੋਵੇ। ਮਨੁੱਖ ਨੂੰ ਸੋਚਣ ਦੀ ਲੋੜ ਉਥੇ ਪੈਂਦੀ ਹੈ ਜਿਥੇ ਉਸਨੇ ਅਜੇ ਫ਼ੈਸਲਾ ਕਰਨਾ ਹੋਵੇ ਕਿ ਉਹ ਐਸਾ ਕਰੇ ਜਾਂ ਨਾ ਕਰੇ। ਅਬਿਚਾਰਹਿ ਉਹ ਹੈ ਜਿੱਥੇ ਵਿਚਾਰ ਕਰਨ ਜਾਂ ਸੋਚਣ ਦੀ ਲੋੜ ਹੀ ਨਾ ਪਵੇ। 'ਸਾਰ' ਕਹਿੰਦੇ ਹਨ ਲੋਹੇ ਨੂੰ ਅਤੇ 'ਧਾਰ' ਹੁੰਦੀ ਹੈ ਲੋਹੇ ਦੇ ਹਥਿਆਰ ਦਾ ਕਿਨਾਰਾ ਜਿਸਨੂੰ ਤਿੱਖਾ ਕਰਦੇ ਹਨ। ਆਮ ਅਸੀਂ ਹਥਿਆਰਾਂ ਦੀ ਧਾਰ ਤਿੱਖੀ ਕਰਦੇ ਹਾਂ ਅਤੇ ਜਿੰਨੀ ਤਿੱਖੀ ਧਾਰ ਹੁੰਦੀ ਹੈ, ਉਨੀ ਛੇਤੀ ਕਟਾਈ ਹੁੰਦੀ ਹੈ। 'ਭਛੱਯਾ' ਦਾ ਅਰਥ ਹੈ ਖਾਣਾ, ਭੱਛ ਕਰਨਾ।

ਉਹ ਵੀਰ ਯੋਧੇ ਜਿਨ੍ਹਾਂ ਨੇ ਕਦੇ ਸੋਚਿਆ ਹੀ ਨਹੀਂ ਅਤੇ ਆਪਣੇ ਮਨਾਂ ਵਿੱਚ ਉਹ ਇਹ ਫ਼ੈਸਲਾ ਕਰ ਚੁੱਕੇ ਹਨ ਕਿ ਸਾਰੀ ਜ਼ਿੰਦਗੀ ਇਸੇ ਲੇਖੇ ਲਾਉਣੀ ਹੈ ਤੇ ਉਸ ਸਾਰ ਭਾਵ ਸ਼ਸਤਰਾਂ ਦੀ ਧਾਰ ਨੂੰ ਭੱਛਣਾ ਭਾਵ ਸਹਾਰਨਾ ਹੈ। ਉਨ੍ਹਾਂ ਨੂੰ ਹਥਿਆਰ ਦੇ

ਵਾਰ ਤੋਂ ਡਰ ਨਹੀਂ ਲੱਗਦਾ। ਚਲਦੀਆਂ ਹੋਈਆਂ ਤਲਵਾਰਾਂ, ਨੇਜ਼ੇ, ਬਰਛਿਆਂ ਦੇ ਦਰਮਿਆਨ ਉਹ ਇਉਂ ਜੀਵਨ ਲੈ ਕੇ ਤੁਰੇ ਜਾਂਦੇ ਹਨ ਕਿ ਜਿਵੇਂ ਫ਼ੈਸਲਾ ਹੋਇਆ ਪਿਆ ਹੈ, ਡਰ ਲੱਗਦਾ ਹੀ ਨਹੀਂ ਅਤੇ ਇਸ ਲਈ ਕੋਈ ਵਿਚਾਰ ਜਾਂ ਸੋਚਣ ਦੀ ਲੋੜ ਹੀ ਨਹੀਂ ਕਿ ਇਹ ਵਾਰ ਸਹੀਏ ਜਾਂ ਨਹੀਂ। ਉਨ੍ਹਾਂ ਨੇ ਕਦੇ ਐਸਾ ਸੋਚਿਆ ਵੀ ਨਹੀਂ ਕਿ ਕਿਸੇ ਵਾਰ ਨਾਲ ਕਿਤੇ ਖ਼ਤਮ ਨਾ ਹੋ ਜਾਈਏ।

'ਦਸਮ ਗ੍ਰੰਥ' ਵਿਚ ਇੱਕ ਥਾਂ ਬਹੁਤ ਸੋਹਣਾ ਦ੍ਰਿਸ਼ਟਾਂਤ ਆਉਂਦਾ ਹੈ। ਭਾਵੇਂ ਇਹ ਫ਼ੈਸਲਾ ਪੰਥ ਨੇ ਕਰਨਾ ਹੈ ਕਿ 'ਦਸਮ ਗ੍ਰੰਥ' ਵਿੱਚ ਕਿਹੜੀਆਂ ਰਚਨਾਵਾਂ ਦਸਮ ਪਾਤਸ਼ਾਹ ਦੀਆਂ ਹਨ ਤੇ ਕਿਹੜੀਆਂ ਨਹੀਂ। ਇਹ ਫ਼ੈਸਲਾ ਇੱਕ ਵੱਖਰਾ ਮਸਲਾ ਹੈ ਤੇ ਇਹ ਪੰਥਕ ਮਸਲਾ ਹੈ। ਮੈਂ ਇਸ ਵਿੱਚ ਦਖ਼ਲ-ਅੰਦਾਜ਼ੀ ਨਹੀਂ ਕਰਨਾ ਚਾਹੁੰਦਾ। ਭਾਵੇਂ ਇਹ ਮਿਥਿਹਾਸ ਦੀ ਹੀ ਕਹਾਣੀ ਦਾ ਦ੍ਰਿਸ਼ ਹੈ ਪਰ ਬਹੁਤ ਰੌਚਕ ਤਰੀਕੇ ਨਾਲ ਬਿਆਨ ਕੀਤਾ ਹੈ। ਜ਼ਿਕਰ ਆਉਂਦਾ ਹੈ ਕਿ ਐਸਾ ਮਾਹੌਲ ਬਣ ਜਾਂਦਾ ਹੈ ਕਿ ਕਈ ਵਾਰ ਵੀਰ ਯੋਧੇ ਮੌਤ ਦੇ ਇਸ ਦ੍ਰਿਸ਼ ਨੂੰ ਇੱਕ ਖੇਡ ਸਮਝਦੇ ਹਨ ਅਤੇ ਇਹ ਉਨ੍ਹਾਂ ਨੂੰ ਰੌਚਿਕਤਾ ਵਿੱਚ ਲੈ ਆਉਂਦਾ ਹੈ। ਉਨ੍ਹਾਂ ਨੂੰ ਉਸ ਵਿੱਚ ਵੀ ਕੋਈ ਖ਼ੁਸ਼ੀ ਮਿਲਦੀ ਹੈ। ਉਥੇ ਮੈਦਾਨੇ-ਜੰਗ ਦਾ ਦ੍ਰਿਸ਼ ਖਿਚਿਆ ਗਿਆ ਹੈ :

**ਵੱਢੇ ਤੇਗੀ ਤੜਫੀਅਨ ਮਦ ਪੀਤੇ ਲੋਟਨਿ ਬਾਵਲੇ।।**

ਮੈਦਾਨੇ-ਜੰਗ ਵਿੱਚ ਤੇਗ਼ਾਂ ਨਾਲ ਵੱਢੇ ਹੋਏ ਯੋਧੇ-ਸੂਰਮੇ ਟੁਕੜੇ-ਟੁਕੜੇ ਕਰਕੇ ਪਏ ਹੋਏ ਹਨ, ਕਿਸੇ ਦੀ ਬਾਂਹ ਵੱਢੀ ਹੋਈ ਹੈ, ਕਿਸੇ ਦੀ ਲੱਤ ਨਹੀਂ ਹੈ ਤੇ ਕਿਸੇ ਦਾ ਸਿਰ ਅਜੇ ਤੜਪ ਰਿਹਾ ਹੈ। ਇਉਂ ਦਿੱਸਦਾ ਹੈ ਜਿਵੇਂ ਕਿਸੇ ਥਾਂ 'ਤੇ ਕੋਈ ਸ਼ਰਾਬੀ ਆਪਣੀ ਸ਼ਰਾਬ ਦੇ ਨਸ਼ੇ ਵਿੱਚ, ਆਪਣੀ ਮਸਤੀ ਵਿੱਚ ਲੇਟਵੀਆਂ ਮਾਰ ਰਿਹਾ ਹੋਵੇ।

**ਬੀਰ ਪਰੋਤੇ ਬਰਛੀਏਂ ਜਣੁ ਡਾਲ ਚਮੁੱਟੇ ਆਵਲੇ।।**

ਬਰਛੀਆਂ ਵਿੱਚ ਪਰੋਏ ਹੋਏ ਬੀਰ ਜੋਧਿਆਂ ਦੇ ਸਿਰ ਇਉਂ ਦਿੱਸਦੇ ਹਨ ਮਾਨੋ ਜਿਵੇਂ ਟਾਹਣੀ ਨਾਲ ਆਂਵਲੇ ਲੱਗੇ ਹੋਏ ਹੋਣ। ਮੌਤ ਦੇ ਇਸ ਖ਼ੌਫ਼ਨਾਕ ਦ੍ਰਿਸ਼ ਨੂੰ ਰੌਚਕ ਬਣਾ ਦਿੱਤਾ ਗਿਆ ਹੈ।

ਵੀਰ-ਯੋਧਿਆਂ ਤੇ ਸੂਰਮਿਆਂ ਦੀ ਦੁਨੀਆ ਵਿੱਚ ਮੌਤ ਤੇ ਮੌਤ ਦੇ ਇਨ੍ਹਾਂ

ਸੰਸਕਾਰਾਂ ਨੂੰ ਕਿਸੇ ਖ਼ੌਫ਼ ਦੇ ਰੂਪ ਵਿੱਚ ਨਹੀਂ ਲਿਆ ਜਾਂਦਾ। ਇਸ ਲਈ ਉਹ ਵਿਚਾਰਦੇ ਹੀ ਨਹੀਂ ਕਿ ਕਿਹੜੇ ਹਥਿਆਰ ਦੇ ਵਾਰ ਤੋਂ ਉਨ੍ਹਾਂ ਨੇ ਬਚਣਾ ਹੈ ਤੇ ਕਿਹੜਾ ਵਾਰ ਖਾਣਾ ਹੈ।

**ਤੋਰਤ ਦੇਸ ਮਲਿੰਦ ਮਵਾਸਨ**

**ਮਾਤੇ ਗਜਾਨ ਕੇ ਮਾਨ ਮਲੱਯਾ।।**

ਬਾਦਸ਼ਾਹ ਦੂਜੇ ਦੇਸ਼ਾਂ ਨੂੰ ਜਿੱਤ ਕੇ ਆਪਣੇ ਨਾਲ ਮਿਲਾਉਣਾ ਚਾਹੁੰਦਾ ਹੈ ਤੇ ਆਪਣੀ ਸੀਮਾ ਨੂੰ ਵਧਾਉਣਾ ਚਾਹੁੰਦਾ ਹੈ, ਪਰ ਇਹ ਬੀਰ-ਯੋਧਾ ਉਨ੍ਹਾਂ ਸੀਮਾਵਾਂ ਨੂੰ ਤੋੜ ਦਿੰਦੇ ਹਨ। ਉਹ 'ਮਵਾਸਨ' ਭਾਵ ਬਾਗ਼ੀਆਂ ਨੂੰ, ਆਕੀਆਂ ਨੂੰ ਮਲ ਕੇ ਭਾਵ ਦਬਾ ਕੇ ਰੱਖ ਦਿੰਦੇ ਹਨ। ਨਾਲ ਹੀ ਉਹ 'ਮਾਤੇ ਗਜਾਨ ਕੇ' ਭਾਵ ਮਸਤ ਹਾਥੀਆਂ ਦਾ ਹੰਕਾਰ ਵੀ ਤੋੜ ਦਿੰਦੇ ਹਨ। ਜਿਨ੍ਹਾਂ ਦੇ ਦਰਵਾਜ਼ੇ 'ਤੇ ਮਸਤ ਹਾਥੀ ਖੜੇ ਹਨ, ਉਨ੍ਹਾਂ ਨੂੰ ਇਹ ਪਤਾ ਹੋਵੇ ਕਿ ਬੇਸ਼ਕ ਵੀਰ-ਯੋਧਿਆਂ ਕੋਲ ਬਾਦਸ਼ਾਹੀ ਸ਼ਕਤੀ ਨਹੀਂ ਹੁੰਦੀ ਲੇਕਿਨ ਉਨ੍ਹਾਂ ਕੋਲ ਬਾਦਸ਼ਾਹੀ ਦਿਵਾਉਣ ਦੀ ਸ਼ਕਤੀ ਹੁੰਦੀ ਹੈ। ਕੋਈ ਬੁਜ਼ਦਿਲ ਵੀ ਬਾਦਸ਼ਾਹ ਹੋ ਸਕਦਾ ਹੈ ਤੇ ਉਸਦੇ ਦਰਵਾਜ਼ੇ 'ਤੇ ਮਸਤ ਹਾਥੀ ਹੋ ਸਕਦੇ ਹਨ ਪਰ ਵੀਰ-ਯੋਧੇ ਸੂਰਮੇ ਕੋਲ ਐਨੀ ਸ਼ਕਤੀ ਹੁੰਦੀ ਹੈ ਕਿ ਉਹ ਮਸਤ ਹਾਥੀਆਂ ਦਾ ਮਾਨ ਮਲ ਸਕਦੇ ਹਨ। ਇਥੇ ਗੁਰੂ ਸਾਹਿਬ ਪਿਛਲੀਆਂ ਗੱਲਾਂ ਨੂੰ ਵੀ ਨਾਲ ਜੋੜਦੇ ਜਾ ਰਹੇ ਹਨ।

ਹਰ ਕਿਸੇ ਦੇ ਵਿਚਾਰ ਵਿੱਚ ਫ਼ਰਕ ਹੁੰਦਾ ਹੈ। ਬਾਦਸ਼ਾਹ ਤੇ ਸੂਰਮੇ ਦੀ ਸੋਚ ਵਿੱਚ ਫ਼ਰਕ ਹੁੰਦਾ ਹੈ। ਸੂਰਮਾ ਹਮੇਸ਼ਾ ਹਮਲਾ ਕਰਦਾ ਹੈ, ਉਸ ਕੋਲ ਤਾਕਤ ਹੁੰਦੀ ਹੈ। ਦੂਜੇ ਪਾਸੇ ਬਾਦਸ਼ਾਹ ਹਮੇਸ਼ਾ ਬਚਾਓ ਵਿੱਚ ਰਹਿੰਦਾ ਹੈ ਭਾਵੇਂ ਉਹ ਦੂਜਿਆਂ ਨੂੰ ਲੜਾਉਂਦਾ ਰਹਿੰਦਾ ਹੈ।

ਸੰਸਾਰ ਵਿੱਚ ਜਿੰਨੇ ਵੀ ਕਿਲ੍ਹੇ ਬਣੇ ਹਨ, ਉਹ ਕਿਸੇ ਨਾ ਕਿਸੇ ਬਾਦਸ਼ਾਹ ਨੇ ਬਣਾਏ ਹਨ। ਬਾਦਸ਼ਾਹ ਕਿਲ੍ਹੇ ਬਣਾਉਂਦਾ ਹੈ ਕਿਉਂਕਿ ਉਹ ਆਪਣੇ ਜੀਵਨ ਨੂੰ ਸੁਰੱਖਿਅਤ ਕਰਨਾ ਚਾਹੁੰਦਾ ਹੈ। ਇਹ ਕਿਲ੍ਹੇ ਕਿਵੇਂ ਬਣਾਏ ਜਾਂਦੇ ਹਨ ? ਐਨੀਆਂ ਵੱਡੀਆਂ-ਵੱਡੀਆਂ ਦੀਵਾਰਾਂ ਰੱਖ ਕੇ, ਐਨੇ ਮਜ਼ਬੂਤ ਸਾਧਨ ਰੱਖ ਕੇ, ਐਸੀਆਂ ਉਚੇਰੀਆਂ ਥਾਵਾਂ ਅਤੇ ਉਨ੍ਹਾਂ ਦੇ ਦੁਆਲੇ ਖਾਈਆਂ ਬਣਾ ਦਿੱਤੀਆਂ ਜਾਂਦੀਆਂ ਹਨ। ਅੱਜ ਵੀ ਪੁਰਾਤਨ ਕਿਲ੍ਹਿਆਂ ਵਿੱਚ ਵੇਖ ਸਕਦੇ ਹਾਂ ਕਿ ਉਨ੍ਹਾਂ ਦੇ ਦੁਆਲੇ ਪਾਣੀ ਦੀ

ਖਾਈ ਹੁੰਦੀ ਹੈ, ਵੱਡੀਆਂ-ਵੱਡੀਆਂ ਮਜ਼ਬੂਤ ਦੀਵਾਰਾਂ ਹੁੰਦੀਆਂ ਹਨ ਜਿਨ੍ਹਾਂ ਤਕ ਪਹੁੰਚ ਨਹੀਂ ਹੋ ਸਕਦੀ। ਫਿਰ ਉਨ੍ਹਾਂ ਦੀਵਾਰਾਂ ਦੇ ਪਿੱਛੇ ਸਿਪਾਹੀ, ਸਿਪਹਸਲਾਰ, ਬੀਰ-ਯੋਧੇ ਹੁੰਦੇ ਹਨ ਅਤੇ ਉਸ ਦੇ ਅੱਗੇ ਰਾਜਿਆਂ ਦੇ ਹਰਮ ਤੇ ਮਹੱਲ ਹੁੰਦੇ ਹਨ। ਆਖਰ ਉਹ ਰਾਜੇ-ਮਹਾਰਾਜੇ ਐਨਾ ਅੰਦਰ ਛਿਪ ਕੇ ਕਿਉਂ ਰਹਿਣਾ ਚਾਹੁੰਦੇ ਹਨ ? ਕਿਉਂਕਿ ਉਨ੍ਹਾਂ ਨੂੰ ਮੌਤ ਕੋਲੋਂ ਡਰ ਲੱਗਦਾ ਹੈ। ਬਾਦਸ਼ਾਹ ਸਦਾ ਸੂਰਮਾ ਨਹੀਂ ਹੁੰਦਾ। ਦੋਵਾਂ ਵਿੱਚ ਇਹ ਦੋ ਸੂਖਮ ਭੇਦ ਹੁੰਦੇ ਹਨ। ਬਾਦਸ਼ਾਹ ਨੂੰ ਮੌਤ ਤੋਂ ਡਰ ਲੱਗਦਾ ਹੈ। ਇਹ ਗੱਲ ਵੱਖਰੀ ਹੈ ਕਿ ਉਸਨੇ ਆਪਣੀ ਸੁਰੱਖਿਆ ਲਈ ਸੂਰਮੇ ਰਖੇ ਹੁੰਦੇ ਹਨ। ਨਾਲ ਹੀ ਆਪਣੇ ਛਿਪਣ ਲਈ ਉਹ ਕਿਲ੍ਹੇ ਬਣਾ ਕੇ ਰੱਖਦਾ ਹੈ। ਉਹ ਬਚਾਓ ਵਿੱਚ ਰਹਿੰਦਾ ਹੈ ਤੇ ਮੌਤ ਤੋਂ ਡਰਦਾ ਹੈ।

ਹੁਣ ਬੀਰ-ਯੋਧਾ ਇਸ ਦੇ ਉਲਟ ਹੈ। ਉਹ ਮੈਦਾਨੇ-ਜੰਗ ਵਿੱਚ ਖੜਾ ਹੈ, ਉਸਨੂੰ ਮੌਤ ਤੋਂ ਡਰ ਨਹੀਂ ਲੱਗਦਾ। ਉਸਨੇ ਸਾਹਮਣੇ ਆਉਣ ਵਾਲੇ ਹਰ ਹਥਿਆਰ ਦੀ ਧਾਰ ਨੂੰ ਸਹਿਣ ਦਾ ਮਨ ਬਣਾਇਆ ਹੋਇਆ ਹੈ। ਬੀਰ-ਯੋਧਿਆਂ ਤੇ ਬਾਦਸ਼ਾਹ ਵਿੱਚ ਇਹ ਫ਼ਰਕ ਹੈ। ਬਾਦਸ਼ਾਹ ਆਪਣੇ ਬਚਾਓ ਲਈ ਕਿਲ੍ਹੇ ਬਣਾ ਕੇ ਬੈਠਾ ਹੈ। ਇਸ ਦੇ ਉਲਟ :

**ਗਾੜ੍ਹੇ ਗੜ੍ਹਾਨ ਕੋ ਤੋੜਨਹਾਰ**

**ਸੁ ਬਾਤਨ ਹੀਂ ਚਕ ਚਾਰ ਲਵੱਯਾ।।**

ਬੀਰ-ਯੋਧਾ ਉਨ੍ਹਾਂ ਕਿਲ੍ਹਿਆਂ ਨੂੰ ਤੋੜਨ ਵਾਲਾ ਹੈ। ਜਦੋਂ ਵੀ ਕੋਈ ਕਿਲ੍ਹਾ ਟੁੱਟਦਾ ਹੈ ਤਾਂ ਉਸਨੂੰ ਤੋੜਨ ਵਾਲਾ ਕੋਈ ਬਾਦਸ਼ਾਹ ਨਹੀਂ ਹੁੰਦਾ। ਭਾਵੇਂ ਉਹ ਬਾਦਸ਼ਾਹ ਦੇ ਹੀ ਰੱਖੇ ਗਏ ਹੋਣ ਪਰ ਉਹ ਸੂਰਮੇ ਹੀ ਹੁੰਦੇ ਹਨ। ਉਹ ਵੀਰ-ਯੋਧੇ ਵੱਡੇ-ਵੱਡੇ ਮਜ਼ਬੂਤ ਕਿਲ੍ਹਿਆਂ ਨੂੰ ਤੋੜ ਦਿੰਦੇ ਹਨ, ਧਾਵਾ ਬੋਲ ਦਿੰਦੇ ਹਨ ਤੇ ਉਸਦੇ ਅੰਦਰ ਪਹੁੰਚ ਕਰ ਲੈਂਦੇ ਹਨ। ਨਿਰਾ ਇਥੇ ਹੀ ਬਸ ਨਹੀਂ, ਉਨ੍ਹਾਂ ਦੀ ਵੰਗਾਰ ਵਿੱਚ ਇੱਕ ਸ਼ਕਤੀ ਹੁੰਦੀ ਹੈ, ਦਬਕੇ ਡਰਾਵੇ ਹੁੰਦੇ ਹਨ। ਕਿਉਂਕਿ ਇਹ ਵੀ ਸੂਰਮੇ ਦੇ ਖੜਾਕੇ ਦਾ ਇੱਕ ਹਥਿਆਰ ਹੈ ਤੇ ਅੱਜ ਵੀ ਇਹ ਬਦਲਵੇਂ ਰੂਪ ਵਿੱਚ ਮੌਜੂਦ ਹੈ।

ਅੱਜ ਵੀ ਕਈ ਵਾਰ ਐਸਾ ਸਮਾਂ ਆਉਂਦਾ ਹੈ ਕਿ ਕੋਈ ਕਿਸੇ ਦਾ ਅਪਹਰਣ ਕਰ ਲੈਂਦਾ ਹੈ, ਕਿਸੇ ਖ਼ਾਸ ਇਮਾਰਤ ਵਿੱਚ ਛਿਪ ਕੇ ਬੈਠ ਜਾਂਦਾ ਹੈ ਤੇ ਬਾਹਰ ਨਹੀਂ ਨਿਕਲਦਾ। ਪੁਲਿਸ ਤੇ ਫ਼ੌਜ ਕਈ ਵਾਰ ਉਸਦੇ ਦੁਆਲੇ ਘੇਰਾ ਪਾ ਲੈਂਦੀ ਹੈ। ਘੇਰਾ ਪਾ

ਕੇ ਉਸਨੂੰ ਲਾਊਡਸਪੀਕਰ 'ਤੇ ਧਮਕੀ ਦਿੱਤੀ ਜਾਂਦੀ ਹੈ, ਉਸ ਨਾਲ ਗੱਲਬਾਤ ਕੀਤੀ ਜਾਂਦੀ ਹੈ। ਅੰਦਰ ਬੈਠੇ ਹੋਏ ਨੂੰ ਧਾਵਾ ਬੋਲਣ ਤੋਂ ਪਹਿਲਾਂ ਬਾਹਰ ਨਿਕਲਣ ਅਤੇ ਹਥਿਆਰ ਸੁੱਟਣ ਲਈ ਸਮਾਂ ਦਿੱਤਾ ਜਾਂਦਾ ਹੈ। ਜਿਹੜੇ ਕਮਜ਼ੋਰ ਲੋਕ ਹਨ, ਉਹ ਦੋ-ਚਾਰ ਧਮਕੀਆਂ ਮਿਲਣ ਤੋਂ ਬਾਅਦ ਹੀ ਹਥਿਆਰ ਸੁੱਟ ਦਿੰਦੇ ਹਨ ਤੇ ਬਾਹਰ ਆ ਜਾਂਦੇ ਹਨ। ਇਹ ਵੀ ਇੱਕ ਹਥਿਆਰ ਹੈ ਅਤੇ ਇਸਨੂੰ ਕਹਿੰਦੇ ਹਨ 'ਬਾਤਨ' ਦਾ ਹਥਿਆਰ। ਗੁਰੂ ਸਾਹਿਬ ਨੇ ਬਦਲਵੇਂ ਰੂਪ ਵਿੱਚ ਇਸੇ ਗੱਲ ਨੂੰ ਇਥੇ ਸਪਸ਼ਟ ਕੀਤਾ ਹੈ।

ਉਹ ਵੀਰ-ਯੋਧੇ, ਸੂਰਮੇ ਐਨੇ ਸ਼ਕਤੀਸ਼ਾਲੀ ਹਨ ਕਿ ਉਹ ਵੱਡੀਆਂ-ਵੱਡੀਆਂ ਦੀਵਾਰਾਂ ਤੇ ਕਿਲ੍ਹਿਆਂ ਨੂੰ ਤੋੜਨ ਦੀ ਸ਼ਕਤੀ ਰੱਖਦੇ ਹਨ ਅਤੇ ਉਨ੍ਹਾਂ ਦੀਆਂ ਧਮਕੀਆਂ, ਦਮਗਜੇ ਤੇ ਵੰਗਾਰ ਵਿੱਚ ਵੀ ਐਨੀ ਸ਼ਕਤੀ ਹੁੰਦੀ ਹੈ ਕਿ ਕੋਈ ਉਨ੍ਹਾਂ ਦੇ ਅੱਗੇ ਟਿੱਕਦਾ ਹੀ ਨਹੀਂ। ਉਨ੍ਹਾਂ ਦੀ ਆਵਾਜ਼ ਸੁਣ ਕੇ ਲੋਕ ਦੌੜ ਜਾਂਦੇ ਹਨ। ਉਨ੍ਹਾਂ ਦੇ ਦਮਗਜੇ, ਜੈਕਾਰਿਆਂ ਤੇ ਦਬਕਿਆਂ ਨਾਲ ਹੀ ਰਾਜ-ਭਾਗ ਖ਼ਤਮ ਹੋ ਜਾਂਦੇ ਹਨ।

ਅਖ਼ੀਰ ਵਿੱਚ ਗੁਰੂ ਸਾਹਿਬ ਇਨ੍ਹਾਂ ਸਾਰੀਆਂ ਸ਼ਕਤੀਆਂ ਨੂੰ ਸ਼ਕਤੀਵਾਨ ਨਾਲ ਜੋੜਨਾ ਚਾਹੁੰਦੇ ਹਨ। ਭਾਵੇਂ ਉਹ ਭਗਤੀ ਮਾਰਗ ਦੀ ਸ਼ਕਤੀ ਹੈ ਜਾਂ ਰਾਜਗਿਰੀ ਦੀ, ਭਾਵੇਂ ਉਹ ਭੁਜਾ ਜਾਂ ਬੀਰ-ਰਸ ਦੀ ਸ਼ਕਤੀ ਹੈ, ਉਹ ਉਸ ਮਾਲਕ ਪ੍ਰਭੂ ਦੇ ਬਿਨਾ 'ਏਕ ਰਤੀ ਬਿਨੁ ਏਕ ਰਤੀ ਕੇ' ਹਨ। ਹਰੇਕ ਸਵੱਯੇ ਵਿੱਚ ਕੇਂਦਰੀ ਭਾਵ ਇਹੀ ਹੈ।

ਜੇਕਰ ਕਿਸੇ ਕੋਲ ਐਨੀ ਸ਼ਕਤੀ ਆ ਗਈ ਹੈ ਕਿ ਉਸ ਦੇ ਗਰਜ ਜਾਂ ਦਬਕਿਆਂ ਤੋਂ ਹੀ ਲੋਕ ਡਰਦੇ ਹਨ, ਉਹ ਵੱਡੇ-ਵੱਡੇ ਕਿਲ੍ਹਿਆਂ ਨੂੰ ਫ਼ਤਹਿ ਕਰ ਸਕਦਾ ਹੈ, ਉਹ ਮਸਤ ਹਾਥੀਆਂ ਨੂੰ ਮਲ ਸਕਦਾ ਹੈ, ਉਹ ਸਮਝੇ ਕਿ ਭਾਵੇਂ ਪਹਾੜ ਪਿੱਛੇ ਹਟ ਜਾਏ ਪਰ ਉਹ ਆਪਣੇ ਫ਼ੈਸਲੇ ਤੋਂ ਪਿੱਛੇ ਨਹੀਂ ਹਟ ਸਕਦਾ ਤਾਂ ਫਿਰ ਉਸਨੂੰ ਚਾਹੀਦਾ ਹੈ ਕਿ ਉਹ ਇਨ੍ਹਾਂ ਦਾ ਅਹੰਕਾਰ ਕਰਨਾ ਛੱਡ ਦੇਵੇ। ਸ਼ਕਤੀ ਆਉਣੀ ਗ਼ੁਨਾਹ ਨਹੀਂ ਪਰ ਸ਼ਕਤੀ ਦਾ ਅਹੰਕਾਰ ਆਉਣਾ ਗ਼ੁਨਾਹ ਹੈ। ਕਿਉਂਕਿ ਅਹੰਕਾਰ ਨੇ ਮਨੁੱਖ ਨੂੰ ਰੱਬ ਦੇ ਨੇੜੇ ਨਹੀਂ ਜਾਣ ਦੇਣਾ। ਜੀਵ ਤੇ ਰੱਬ ਦੇ ਦਰਮਿਆਨ ਅਹੰਕਾਰ ਭਾਵ ਹਉਂ ਦਾ ਪਰਦਾ ਹੈ ਜਿਹੜਾ ਉਸਨੂੰ ਰੱਬ ਨਾਲ ਮਿਲਣ ਨਹੀਂ ਦਿੰਦਾ।

**ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥**

(ਗੁ.ਗ੍ਰੰ.ਸਾ. ਪੰਨਾ : 624)

ਜੇ ਕਿਸੇ ਕੋਲ ਕੋਈ ਮਾਰਗ ਜਾਂ ਪੰਥ ਆਇਆ ਹੈ ਤਾਂ ਉਹ ਹਉਮੈ ਛੱਡ ਦੇਵੇ। ਉਹ ਇਹ ਕਹਿਣਾ ਛੱਡ ਦੇਵੇ ਕਿ ਇਹ ਮਾਰਗ ਮੇਰਾ ਹੈ, ਇਹ ਮਤ ਮੇਰੀ ਹੈ, ਇਹ ਮਰਯਾਦਾ ਮੇਰੀ ਹੈ। ਜੇ ਕਿਸੇ ਕੋਲ ਕੋਈ ਰਾਜ ਦੀ ਸ਼ਕਤੀ ਆਈ ਹੈ ਤਾਂ ਉਹ ਇਹ ਅਹੰਕਾਰ ਛੱਡ ਦੇਵੇ ਕਿ ਇਹ ਰਾਜ-ਭਾਗ ਦਾ ਅਡੰਬਰ ਉਸਦਾ ਆਪਣਾ ਹੈ। ਜੇ ਕਿਸੇ ਕੋਲ ਕੋਈ ਬਾਜ਼ੂਬਲ ਦੀ ਸ਼ਕਤੀ ਆਈ ਹੈ ਤਾਂ ਉਹ ਇਹ ਅਹੰਕਾਰ ਛੱਡ ਦੇਵੇ ਕਿ ਇਹ ਸਾਰਾ ਕੁਝ ਉਸਦਾ ਆਪਣਾ ਹੈ, ਇਹ ਸਾਰੀ ਸ਼ਕਤੀ ਉਸਦੀ ਆਪਣੀ ਹੈ। ਕਿਉਂਕਿ :

**ਸਾਹਿਬ ਸ੍ਰੀ ਸਭ ਕੋ ਸਿਰਨਾਇਕ**

**ਜਾਚਕ ਅਨੇਕ ਸੁ ਏਕ ਦਿਵੱਯਾ।।੬।।**

ਉਹ ਪ੍ਰਭੂ ਹੀ ਸਾਰੇ ਸੰਸਾਰ ਦਾ ਮਾਲਕ ਹੈ। ਉਸਦੇ ਸਾਹਮਣੇ ਸਾਰੀ ਦੁਨੀਆ ਜਾਚਕ ਹੈ, ਮੰਗਤਾ ਹੈ। ਜੇ ਕਿਸੇ ਨੂੰ ਸੁੰਦਰਤਾ ਮਿਲ ਰਹੀ ਹੈ ਤਾਂ ਉਸਦੇ ਕੋਲੋਂ। ਜੇ ਕਿਸੇ ਨੂੰ ਰਾਜ-ਭਾਗ ਮਿਲ ਰਿਹਾ ਹੈ ਤਾਂ ਉਸਦੇ ਕੋਲੋਂ। ਜੇ ਕਿਸੇ ਨੂੰ ਬੀਰ-ਰਸ ਜਾਂ ਬਲਵਾਨਤਾ ਮਿਲ ਰਹੀ ਹੈ ਤਾਂ ਉਸ ਪ੍ਰਭੂ ਕੋਲੋਂ। ਜਿਸ ਦਿਨ ਇਹ ਸਾਰਾ ਕੁਝ ਉਸਦੇ ਨਾਲ ਜੁੜ ਜਾਏਗਾ ਤੇ ਵਿਸ਼ਵਾਸ ਆ ਜਾਏਗਾ, ਤਾਂ ਫਿਰ ਇਹ ਸਭ ਕੁਝ ਪ੍ਰਵਾਨ ਹੋ ਜਾਏਗਾ।

ਸਿੱਖ ਕੋਲ ਹਰੇਕ ਸ਼ਕਤੀ ਹੋਵੇ ਪਰ ਹਉਮੈ ਨਾ ਹੋਵੇ। ਉਹ ਇਹ ਆਖੇ ਕਿ ਜੋ ਕੁਝ ਉਸਦੇ ਕੋਲ ਹੈ, ਉਹ ਸਭ ਉਸ ਮਾਲਕ ਦਾ ਦਿੱਤਾ ਹੋਇਆ ਹੈ। ਫਿਰ ਉਸਦੀ ਮਰਜ਼ੀ ਚਲਣੀ ਹੈ ਤੇ ਇਉਂ ਜੀਵ ਉਸਦੇ ਰੰਗ ਵਿੱਚ ਰੱਤਿਆ ਰਹੇਗਾ। ਪਰ ਜੇ ਉਹ ਉਸਦਾ ਰੰਗ ਭੁੱਲ ਜਾਏ ਅਤੇ ਆਖੇ ਕਿ ਇਹ ਬਾਜ਼ੂ ਬਲ ਦੀ ਸ਼ਕਤੀ ਮੇਰੀ ਹੈ, ਇਹ ਰਾਜ-ਭਾਗ ਦੌਲਤ ਦੀ ਸ਼ਕਤੀ ਮੇਰੀ ਹੈ, ਇਸ ਭਗਤੀ ਮਾਰਗ ਵਿੱਚ ਮੇਰੀ ਮਤ ਨੇ ਕੰਮ ਕਰਨਾ ਹੈ ਤਾਂ ਫਿਰ ਸਭ ਕੁਝ ਵਿਅਰਥ ਹੋ ਜਾਏਗਾ ਅਤੇ ਕਿਸੇ ਲੇਖੇ ਵਿੱਚ ਨਹੀਂ ਆਏਗਾ - 'ਏਕ ਰਤੀ ਬਿਨੁ ਏਕ ਨੇ ਲੇਖੈ'। ਇਸ ਲਈ ਚੰਗੀ ਗੱਲ ਹੈ ਕਿ ਜੋ ਕੁਝ ਵੀ ਕੋਲ ਹੈ, ਉਸਨੂੰ ਗੁਰੂ ਨਾਲ, ਰੱਬ ਨਾਲ ਜੋੜ ਕੇ ਰਖਿਆ ਜਾਏ ਤਾਂ ਕਿ ਉਹ ਸਭ ਕੁਝ ਸਫ਼ਲ ਹੋ ਸਕੇ।

ਦਾਨਵ ਦੇਵ ਫਨਿੰਦ ਨਿਸਾਚਰ
ਭੂਤ ਭਵਿੱਖ ਭਵਾਨ ਜਪੈਂਗੇ।।
ਜੀਵ ਜਿਤੇ ਜਲ ਮੈ ਥਲ ਮੈ
ਪਲ ਹੀ ਪਲ ਮੈ ਸਭ ਥਾਪ ਥਪੈਂਗੇ।।
ਪੁੰਨ ਪ੍ਰਤਾਪਨ ਬਾਢ ਜੈਤ ਧੁਨ
ਪਾਪਨ ਕੇ ਬਹੁ ਪੁੰਜ ਖਪੈਂਗੇ।।
ਸਾਧ ਸਮੂਹ ਪ੍ਰਸੰਨ ਫਿਰੈਂ ਜਗ
ਸਤ੍ਰ ਸਭੈ ਅਵਲੋਕ ਚਪੈਂਗੇ।। ੭।।

# ਦਾਨਵ ਦੇਵ ਫਨਿੰਦ ਨਿਸਾਚਰ

ਗੁਰੂ ਸਾਹਿਬ ਨੇ ਇਨ੍ਹਾਂ ਸਵੱਯੇ ਵਿੱਚ ਐਸੇ ਦ੍ਰਿਸ਼ ਰਚ ਦਿੱਤੇ ਹਨ ਕਿ ਜੀਵਨ ਦਾ ਕੋਈ ਵੀ ਕੋਨਾ ਜਾਂ ਪਾਸਾ ਵਾਂਝਾ ਨਹੀਂ ਰਹਿ ਗਿਆ। ਭਾਵੇਂ ਕੋਈ ਕਿਸੇ ਰੂਪ ਵਿੱਚ ਬੈਠਾ ਇਸ ਦੁਨੀਆ ਵਿੱਚ ਭਟਕ ਰਿਹਾ ਹੈ, ਉਸਦਾ ਵਰਣਨ ਇਨ੍ਹਾਂ ਵਿੱਚ ਕੀਤਾ ਹੈ ਅਤੇ ਹਰੇਕ ਕਿਸਮ ਦੇ ਜੀਵਾਂ ਨੂੰ ਇੱਕ ਪਹਿਲੂ ਬਣਾ ਕੇ ਸਾਹਮਣੇ ਪ੍ਰਗਟ ਕਰ ਦਿੱਤਾ ਹੈ।

ਸਭ ਤੋਂ ਪਹਿਲਾਂ ਭਗਤੀ ਮਾਰਗ ਵਾਲਿਆਂ ਦੀ ਗੱਲ ਕੀਤੀ ਜਿਹੜੇ ਕਰਮ-ਕਾਂਡ ਵਿੱਚ ਪਏ ਹੋਏ ਭਟਕ ਰਹੇ ਹਨ। ਫਿਰ ਰਾਜ ਸਿੰਘਾਸਨ 'ਤੇ ਬੈਠੇ ਰਾਜਿਆਂ ਦੀ ਜਿਹੜੇ ਵੱਡੇ-ਵੱਡੇ ਅਡੰਬਰਾਂ ਦੇ ਜਾਲ ਵਿੱਚ ਘਿਰੇ ਹੋਏ ਪਰੇਸ਼ਾਨ ਹਨ ਪਰ ਮੰਜ਼ਿਲ ਨਹੀਂ ਮਿਲ ਰਹੀ। ਇਸੇ ਤਰ੍ਹਾਂ ਅੱਗੇ ਵੀਰ-ਯੋਧੇ ਸੂਰਮਿਆਂ ਦਾ ਜ਼ਿਕਰ ਕੀਤਾ ਹੈ।

ਗੁਰੂ ਸਾਹਿਬ ਨੇ ਇਸ ਸਾਰੀ ਰਚਨਾ ਦਾ ਜੋੜ ਬਹੁਤ ਖ਼ੂਬਸੂਰਤ ਤਰੀਕੇ ਨਾਲ ਪੇਸ਼ ਕੀਤਾ ਹੈ। ਇਨ੍ਹਾਂ ਸਾਰੇ ਸਵੱਯੇ ਨੂੰ ਕੇਂਦ੍ਰਿਤ ਕੀਤਾ ਹੈ 'ਸ੍ਰੀ ਪਤਿ' ਦੇ ਮਿਲਾਪ ਨਾਲ। ਉਸ ਮਿਲਾਪ ਤੋਂ ਵਿੱਛੜ ਕੇ ਮਨੁੱਖ ਦੁਖੀ ਹੋ ਰਿਹਾ ਹੈ, ਭਾਵੇਂ ਉਹ ਭਗਤੀ ਮਾਰਗ ਵਿੱਚ ਹੈ ਜਾਂ ਰਾਜਸੀ ਮਾਰਗ ਵਿੱਚ। ਉਸਦੇ ਦੁਖੀ ਹੋਣ ਦਾ ਇਕੋ ਇੱਕ ਕਾਰਣ ਹੈ ਤੇ ਉਹ ਕਾਰਣ ਹੈ ਅਹੰਕਾਰ, ਹਉਮੈ।

ਜਿਹੜਾ ਮਨੁੱਖ ਭਗਤੀ ਮਾਰਗ 'ਤੇ ਤੁਰਿਆ ਜਾਂਦਾ ਹੈ, ਉਹ ਵੀ ਆਪਣੀ ਕਿਸਮ ਦੇ ਰਾਹ ਉਲੀਕ ਕੇ ਇਸ ਗੱਲ ਦੀ ਹਉਮੈ ਲਈ ਬੈਠਾ ਹੈ ਕਿ ਕੇਵਲ ਉਸਦਾ ਰਾਹ ਹੀ ਠੀਕ ਹੈ ਅਤੇ ਉਹ ਕਿਸੇ ਦੂਜੇ ਦੀ ਗੱਲ ਸੁਣਨ ਨੂੰ ਵੀ ਤਿਆਰ ਨਹੀਂ। ਇਥੋਂ

ਤਕ ਕਿ ਉਹ ਗੁਰੂ ਦੀ ਗੱਲ ਵੀ ਸੁਣਨ ਨੂੰ ਤਿਆਰ ਨਹੀਂ। ਜਿਹੜਾ ਜੀਵ ਰਾਜ ਸਿੰਘਾਸਨ 'ਤੇ ਬੈਠਾ ਹੈ, ਉਹ ਕਹਿੰਦਾ ਹੈ ਕਿ ਕੋਈ ਦੂਜਾ ਰਾਜਾ ਨਾ ਦਿੱਸੇ, ਕਿਸੇ ਦੂਜੇ ਰਾਜੇ ਦਾ ਉਸਦੇ ਮੁਕਾਬਲੇ 'ਤੇ ਰਾਜ ਨਾ ਹੋਵੇ ਅਤੇ ਉਹ ਆਪਣੇ ਅਡੰਬਰ ਇਸ ਤਰ੍ਹਾਂ ਦੇ ਬਣਾ ਰਿਹਾ ਹੈ ਕਿ ਉਹ ਸ਼ਕਤੀ ਦਾ ਪ੍ਰਤੀਕ ਬਣ ਕੇ ਦੂਜਿਆਂ ਦੇ ਰਾਜ ਜਿੱਤ ਸਕੇ। ਇਸ ਤੋਂ ਇਲਾਵਾ ਕਈ ਲੋਕ ਐਨੇ ਬਲਵਾਨ ਯੋਧੇ ਸੂਰਮੇ ਹਨ ਤੇ ਉਹ ਕਹਿੰਦੇ ਹਨ ਕਿ ਪਹਾੜ ਆਪਣਾ ਟਿਕਾਣਾ ਛੱਡ ਸਕਦੇ ਹਨ ਪਰ ਉਹ ਐਨੇ ਦ੍ਰਿੜ ਵਿਸ਼ਵਾਸੀ ਹਨ ਕਿ ਮੈਦਾਨੇ-ਜੰਗ ਤੋਂ ਪਿੱਛੇ ਨਹੀਂ ਹਟਣਗੇ। ਰਾਜੇ-ਬਾਦਸ਼ਾਹ ਆਪਣੇ ਆਪ ਨੂੰ ਸੁਰੱਖਿਅਤ ਕਰਨ ਲਈ ਕਿਲ੍ਹੇ ਬਣਾ ਰਹੇ ਹਨ ਤੇ ਸੂਰਮੇ ਉਨ੍ਹਾਂ ਕਿਲ੍ਹਿਆਂ ਨੂੰ ਤੋੜ ਰਹੇ ਹਨ। ਉਹ ਰਾਜੇ 'ਮਾਤੇ ਮਤੰਗ' ਭਾਵ ਮਸਤ ਹਾਥੀ ਇਕੱਠੇ ਕਰ ਰਹੇ ਹਨ ਤੇ ਇਹ ਸੂਰਮੇ 'ਮਾਤੇ ਮਤੰਗਨਿ ਮਾਨ ਮਲੈਂਗੇ' ਭਾਵ ਉਨ੍ਹਾਂ ਦੇ ਅਹੰਕਾਰ ਨੂੰ ਤੋੜ ਰਹੇ ਹਨ। ਹੁਣ ਐਨੇ ਸ਼ਕਤੀਵਾਨ ਹੋਣ ਕਰਕੇ ਇਨ੍ਹਾਂ ਕੋਲ ਵੀ ਅਹੰਕਾਰ ਆ ਗਿਆ ਹੈ। ਇਸ ਤਰ੍ਹਾਂ ਤਿੰਨੇ ਪਾਸੇ ਅਹੰਕਾਰ ਦੀ ਹੀ ਗੱਲ ਹੋ ਰਹੀ ਹੈ।

ਰਾਜਿਆਂ ਨੂੰ ਰਾਜ-ਮਦ ਹੈ ਕਿਉਂਕਿ ਰਾਜ ਵੀ ਇੱਕ ਮਦ ਹੈ, ਇੱਕ ਨਸ਼ਾ ਹੈ। ਨਸ਼ੇ ਨੂੰ ਹੀ ਅਹੰਕਾਰ ਕਹਿੰਦੇ ਹਨ। ਜਿਸਦੇ ਕੋਲ ਤਾਕਤ ਹੈ, ਸ਼ਕਤੀ ਹੈ, ਜੋਬਨ ਹੈ, ਉਸਨੂੰ ਵੀ ਨਸ਼ਾ ਹੈ। ਜੋਬਨ ਵੀ ਇੱਕ ਮਦ ਹੈ। ਰਾਜਿਆਂ ਤੇ ਸੂਰਮਿਆਂ ਨੇ ਤਾਂ ਅਹੰਕਾਰੀ ਹੋਣਾ ਹੀ ਸੀ। ਇਥੋਂ ਤਕ ਕਿ ਭਗਤੀ ਮਾਰਗ 'ਤੇ ਤੁਰਨ ਵਾਲਿਆਂ ਨੇ ਵੀ ਜਦੋਂ ਆਪੋ-ਆਪਣੇ ਮਾਰਗ ਅਪਣਾ ਲਏ ਤਾਂ ਉਹ ਵੀ ਹੰਕਾਰੀ ਹੋ ਗਏ। ਉਹ ਵੀ ਇੱਕ-ਦੂਜੇ ਨਾਲ ਟਕਰਾਉਣ ਲੱਗ ਪਏ।

ਜਦੋਂ ਗੁਰੂ ਨਾਨਕ ਸਾਹਿਬ ਸਿਧਾਂ-ਜੋਗੀਆਂ ਕੋਲ ਗਏ ਤਾਂ ਉਨ੍ਹਾਂ ਕੋਲੋਂ ਵੀ ਇਹ ਬਰਦਾਸ਼ਤ ਨਾ ਹੋਇਆ। ਉਨ੍ਹਾਂ ਜੋਗੀਆਂ ਨੇ ਦੁਨੀਆ ਦੇ ਸਾਹਮਣੇ ਇਹ ਸਾਬਤ ਕਰਨਾ ਚਾਹਿਆ ਕਿ ਉਨ੍ਹਾਂ ਦੀਆਂ ਸ਼ਕਤੀਆਂ ਦੇ ਸਾਹਮਣੇ ਦੂਜਾ ਕੁਝ ਵੀ ਨਹੀਂ। ਇਹ ਵੀ ਇੱਕ ਤਰ੍ਹਾ ਦਾ ਅਹੰਕਾਰ ਹੈ, ਭਾਵੇਂ ਇਹ ਭਗਤੀ ਮਾਰਗ ਹੀ ਹੈ।

ਇਨ੍ਹਾਂ ਤਿੰਨੇ ਪੱਖਾਂ ਨੂੰ ਸਪਸ਼ਟ ਕਰਦੇ ਹੋਏ ਗੁਰੂ ਸਾਹਿਬ ਇਸ ਸਵੱਯੇ ਵਿੱਚ ਹੋਰ ਅੱਗੇ ਵੱਧਦੇ ਹਨ ਕਿ ਇਸ ਤੋਂ ਇਲਾਵਾ ਇੱਕ ਹੋਰ ਸ਼ਕਤੀ ਵੀ ਹੈ ਜੋ ਇਨ੍ਹਾਂ ਤੋਂ ਉਲਟ ਹੈ। ਉਹ ਅਦਿੱਖ ਸ਼ਕਤੀ ਹੈ। ਰਾਜਾ ਦਿੱਸਦਾ ਹੈ, ਯੋਧਾ ਦਿੱਸਦਾ ਹੈ ਤੇ ਭਗਤੀ ਮਾਰਗ

'ਤੇ ਚਲਣ ਵਾਲਾ ਭੇਖਧਾਰੀ ਵੀ ਦਿੱਸਦਾ ਹੈ। ਪਰ ਕੁਝ ਅਦਿੱਖ ਸ਼ਕਤੀਆਂ ਵੀ ਹਨ ਜਿਨ੍ਹਾਂ ਨੂੰ ਮਨੁੱਖ ਨੇ ਕਿਆਸ ਕਰ ਲਿਆ ਹੈ। ਇਹ ਸ਼ਕਤੀਆਂ ਮਨੁੱਖ ਦੀ ਕਲਪਨਾ ਵਿੱਚ ਐਨੀਆਂ ਸ਼ਕਤੀਸ਼ਾਲੀ ਹੋ ਗਈਆਂ ਹਨ, ਐਨੀਆਂ ਵੱਸ ਚੁੱਕੀਆਂ ਹਨ ਕਿ ਮਨੁੱਖ ਉਨ੍ਹਾਂ ਸ਼ਕਤੀਆਂ ਅੱਗੇ ਵੀ ਸਿਰ ਝੁਕਾਈ ਜਾਂਦਾ ਹੈ।

ਮਨੁੱਖ ਜਦੋਂ ਵੀ ਗ਼ੁਲਾਮ ਹੁੰਦਾ ਹੈ ਤਾਂ ਦੋ ਹੀ ਕਾਰਣਾਂ ਕਰਕੇ ਹੁੰਦਾ ਹੈ - ਲਾਲਚ ਵੱਸ ਜਾਂ ਡਰ ਕੇ। ਇਸ ਤੋਂ ਪਹਿਲਾਂ ਤਾਂ ਰਾਜੇ ਜਾਂ ਸੂਰਮੇ ਸੀ ਜਿਨ੍ਹਾਂ ਅੱਗੇ ਲੋਕ ਸਿਰ ਝੁਕਾਈ ਜਾਂਦੇ ਸਨ। ਉਥੇ ਤਾਂ ਰਾਜ ਸਿੰਘਾਸਨ ਜਾਂ ਤਲਵਾਰ ਸਾਹਮਣੇ ਦਿੱਸਦੀ ਸੀ ਤੇ ਮਨੁੱਖ ਲਾਲਚ ਵੱਸ ਜਾਂ ਡਰ ਕੇ ਸੀਸ ਝੁਕਾਉਂਦਾ ਸੀ। ਇਹੋ ਕਾਰਣ ਹੈ ਸਤਿਗੁਰੂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇੱਕ ਸੰਦੇਸ਼ ਦਿੱਤਾ :

**ਗੁਰਸਿਖਾ ਕੀ ਭੁਖ ਸਭ ਗਈ**

**ਤਿਨ ਪਿਛੈ ਹੋਰ ਖਾਇ ਘਨੇਰੀ।।**

(ਗੁ.ਗ੍ਰੰ.ਸਾ. ਪੰਨਾ : 451)

ਤਾਂ ਕਿ ਇਨ੍ਹਾਂ ਦੇ ਮਨਾਂ ਵਿੱਚ ਲਾਲਚ ਜਾਂ ਡਰ ਨਾ ਰਹੇ ਅਤੇ ਇਹ ਗ਼ੁਲਾਮ ਨਾ ਹੋਣ।

ਮਨੁੱਖ ਦਾ ਸਭ ਤੋਂ ਵੱਡਾ ਲਾਲਚ ਸਵਰਗ ਹੁੰਦਾ ਹੈ। ਮਨੁੱਖ ਲਈ ਸਵਰਗ ਤੋਂ ਵੱਡਾ ਹੋਰ ਕੋਈ ਖ਼ਜ਼ਾਨਾ ਨਹੀਂ। ਜਿਹੜਾ ਬਹੁਤ ਸੁਖੀ ਹੋਵੇ, ਉਸਨੂੰ ਲੋਕ ਆਖਦੇ ਹਨ ਕਿ ਇਹ ਸਵਰਗ ਪਿਆ ਭੋਗਦਾ ਹੈ। ਨਾਲ ਹੀ ਮਨੁੱਖ ਲਈ ਸਭ ਤੋਂ ਵੱਡਾ ਡਰ ਮੌਤ ਹੈ। ਮਨੁੱਖ ਮੌਤ ਜਾਂ ਨਰਕ ਤੋਂ ਡਰਦਾ ਹੈ। ਸੋ, ਮਨੁੱਖ ਲਈ ਨਰਕ ਸਭ ਤੋਂ ਵੱਡਾ ਡਰ ਅਤੇ ਸਵਰਗ ਸਭ ਤੋਂ ਵੱਡਾ ਲਾਲਚ ਹੈ। ਪਰ ਗੁਰਬਾਣੀ ਕਹਿੰਦੀ ਹੈ :

**ਕਬੀਰ ਸੁਰਗ ਨਰਕ ਤੇ ਮੈ ਰਹਿਓ**

**ਸਤਿਗੁਰ ਕੇ ਪਰਸਾਦਿ।।**

(ਗੁ.ਗ੍ਰੰ.ਸਾ. ਪੰਨਾ : 1370)

ਨਾ ਸਵਰਗ ਦਾ ਲਾਲਚ ਹੈ ਤੇ ਨਾ ਹੀ ਨਰਕ ਦਾ ਡਰ, ਕੇਵਲ ਪ੍ਰਭੂ ਦੀ ਕਿਰਪਾ ਹੀ ਲੋਚਦਾ ਹਾਂ।

ਹੁਣ ਕੁਝ ਐਸੀ ਅਦਿੱਖ ਸ਼ਕਤੀਆਂ ਵੀ ਹਨ ਜਿਨ੍ਹਾਂ ਦੇ ਅੱਗੇ ਮਨੁੱਖ ਸਿਰ

ਝੁਕਾਈ ਜਾਂਦਾ ਹੈ। ਮਨੁੱਖ ਦੇਵਤਿਆਂ ਦੀਆਂ ਗੱਲਾਂ ਕਰਦਾ ਹੈ ਤੇ ਬੜੀਆਂ ਲੰਮੀਆਂ-ਲੰਮੀਆਂ ਕਹਾਣੀਆਂ ਪਾਉਂਦਾ ਹੈ। ਇਸਨੇ ਦੇਵਤਿਆਂ ਦਾ ਇਤਿਹਾਸ ਸਿਰਜਿਆ, ਇਨ੍ਹਾਂ ਦੇ ਮੰਦਰ ਬਣਾਏ ਤੇ ਉਸ ਵਿੱਚ ਇਨ੍ਹਾਂ ਦੇ ਬੁੱਤ ਸਥਾਪਤ ਕਰ ਦਿੱਤੇ। ਭਾਵੇਂ ਇਸਨੇ ਦੇਵਤੇ - ਬ੍ਰਹਮਾ, ਸ਼ਿਵ ਆਦਿ ਵੇਖੇ ਨਹੀਂ ਕਿਉਂਕਿ ਇਹ ਸਭ ਇਸ ਦੇ ਹੋਣ ਤੋਂ ਪਹਿਲਾਂ ਹੋਏ ਹਨ ਪਰ ਇਸਨੇ ਉਨ੍ਹਾਂ ਦੇ ਬੁੱਤ ਸਥਾਪਿਤ ਕਰ ਦਿੱਤੇ। ਭਗਤ ਨਾਮਦੇਵ ਜੀ ਨੇ ਸ਼ਿਵ ਬਾਰੇ ਆਪਣੀ ਰਚਨਾ ਵਿੱਚ ਆਖ ਦਿੱਤਾ :

**ਸਿਵ ਸਿਵ ਕਰਤੇ ਜੋ ਨਰੁ ਧਿਆਵੈ॥**

**ਬਰਦ ਚਢੇ ਡਉਰੂ ਢਮਕਾਵੈ॥**

(ਗੁ.ਗ੍ਰੰ.ਸਾ. ਪੰਨਾ : 874)

ਉਸਨੇ ਸਰੀਰ 'ਤੇ ਸੁਆਹ ਮੱਲੀ ਹੋਈ ਹੈ, ਗਲੇ ਵਿੱਚ ਮੁਰਦਿਆਂ ਦੇ ਸਿਰਾਂ ਦੀ ਮਾਲਾ ਪਾਈ ਹੋਈ ਹੈ। ਹੱਥ ਵਿੱਚ ਡਮਰੂ ਵੀ ਫੜਿਆ ਹੋਇਆ ਹੈ ਤੇ ਗਲੇ ਵਿੱਚ ਸੱਪ ਪਾਇਆ ਹੋਇਆ ਹੈ ਅਤੇ ਬਲਦ ਉੱਤੇ ਸਵਾਰ ਹੈ। ਭਲਾ ਜੇ ਕਦੇ ਇਸੇ ਸਰੂਪ ਵਿੱਚ ਕੋਈ ਵੇਲੇ-ਕੁਵੇਲੇ ਸਾਹਮਣੇ ਆ ਜਾਏ ਤਾਂ ਕਿਸੇ ਦੀ ਕੀ ਹਾਲਤ ਹੋ ਜਾਏਗੀ, ਉਹ ਤ੍ਰਾਹ-ਤ੍ਰਾਹ ਕਰ ਉੱਠੇਗਾ, ਡਰ ਜਾਵੇਗਾ। ਭਾਵੇਂ ਮਨੁੱਖ ਉਸਨੂੰ ਇਸ ਰੂਪ ਵਿੱਚ ਦੇਖਣਾ ਨਹੀਂ ਚਾਹੁੰਦਾ ਪਰ ਉਸਦੇ ਐਸੇ ਰੂਪ ਦੀ ਉਸਨੇ ਕਲਪਨਾ ਕਰ ਲਈ ਹੈ ਅਤੇ ਪੂਜਾ ਸ਼ੁਰੂ ਕਰ ਦਿੱਤੀ ਹੈ। ਉਸਨੇ ਸ਼ਿਵ ਜੀ ਨੂੰ ਦੇਖਿਆ ਨਹੀਂ ਪਰ ਬਿਨਾ ਦੇਖੇ ਹੀ ਉਸਦੇ ਬੁੱਤ ਬਣਾ ਲਏ ਹਨ, ਮੰਦਰ ਬਣਾ ਲਏ ਹਨ। ਮਨੁੱਖ ਨੇ ਬੁੱਤ ਇਸੇ ਕਰਕੇ ਬਣਾਇਆ ਹੈ ਕਿਉਂਕਿ ਉਸਨੇ ਦੇਖਿਆ ਨਹੀਂ ਹੈ ਅਤੇ ਉਸ ਨੂੰ ਪੂਜਣ ਲਈ ਕੋਈ ਚੀਜ਼ ਤਾਂ ਚਾਹੀਦੀ ਹੈ। ਇਸ ਤਰ੍ਹਾਂ ਉਹ ਇੱਕ ਅਦਿੱਖ ਸ਼ਕਤੀ ਨੂੰ ਪੂਜਣਾ ਸ਼ੁਰੂ ਹੋ ਗਿਆ।

ਇਸੇ ਤਰ੍ਹਾਂ ਵਿਸ਼ਨੂੰ ਨੂੰ ਕਿਸੇ ਨੇ ਨਹੀਂ ਵੇਖਿਆ। ਬਸ, ਕਲਪਨਾ ਕਰ ਲਈ ਕਿ ਸ਼ੇਸ਼ਨਾਗ ਦੀ ਸੇਜਾ 'ਤੇ ਆਸਨ ਲਗਾ ਕੇ ਬੈਠੇ ਹੋਏ ਹਨ। ਇਥੇ ਕਿਸੇ ਦੇ ਵਿਰੋਧ ਵਿੱਚ ਗੱਲ ਨਹੀਂ ਕੀਤੀ ਜਾ ਰਹੀ ਬਲਕਿ ਖ਼ਿਆਲ ਜਾਂ ਕਲਪਨਾ ਦੀ ਗੱਲ ਸਾਹਮਣੇ ਰਖੀ ਜਾ ਰਹੀ ਹੈ। ਇਹ ਅਦਿੱਖ ਸ਼ਕਤੀ ਕਲਪਨਾ ਵਿੱਚ ਆ ਕੇ ਐਨੀ ਅਸਰਦਾਰ ਹੋ ਜਾਂਦੀ ਹੈ, ਐਨਾ ਆਪਣਾ ਪ੍ਰਭਾਵ ਛੱਡਦੀ ਹੈ ਕਿ ਮਨੁੱਖ ਉਸਦੀ ਪੂਜਾ ਸ਼ੁਰੂ ਕਰ ਦਿੰਦਾ ਹੈ।

**ਦਾਨਵ ਦੇਵ ਫਨਿੰਦ ਨਿਸਾਚਰ**

**ਭੂਤ ਭਵਿੱਖ ਭਵਾਨ ਜਪੈਂਗੇ ॥**

'ਦਾਨਵ' ਰਾਖਸ਼, 'ਦੇਵ' ਦੇਵਤੇ - ਮਨੁੱਖ ਨੇ ਕੁਝ ਦਾਨਵ ਤੇ ਦੇਵ ਅਦਿੱਖ ਸ਼ਕਤੀਆਂ ਤੋਂ ਕਬੂਲ ਕਰ ਲਏ। ਹਾਲਾਂਕਿ ਗੁਰੂ ਸਾਹਿਬ ਨੇ ਇਹ ਫ਼ੈਸਲਾ ਦਿੱਤਾ ਹੈ ਕਿ ਹਰ ਉਹ ਮਨੁੱਖ ਜਿਹੜਾ ਰੱਬ-ਪ੍ਰਸਤ ਨਹੀਂ ਤੇ ਗ਼ੁਨਾਹ ਵਿੱਚ ਲੱਗਾ ਹੋਇਆ ਹੈ, ਉਹ ਦਾਨਵ ਹੈ ਅਤੇ ਹਰ ਉਹ ਮਨੁੱਖ ਜਿਹੜਾ ਸੱਚ ਨਾਲ ਜੁੜਿਆ ਹੋਇਆ ਹੈ, ਉਹ ਦੇਵ ਹੈ। ਪਰ ਇਨ੍ਹਾਂ ਦੇਵ ਤੇ ਦਾਨਵ ਨੂੰ ਨਾ ਮੰਨ ਕੇ, ਸੰਸਾਰ ਵਿੱਚ ਵਰਤ ਰਹੀ ਇਸ ਦਾਨਵ ਤੇ ਦੇਵ ਬਿਰਤੀ ਨੂੰ ਵਿਸ਼ਵਾਸ ਵਿੱਚ ਨਾ ਲਿਆ ਕੇ, ਮਨੁੱਖ ਨੇ ਕਲਪਨਾ ਕੀਤੇ ਹੋਏ ਦੇਵਤਿਆਂ ਤੇ ਦਾਨਵਾਂ ਉੱਤੇ ਵਿਸ਼ਵਾਸ ਕਰ ਲਿਆ ਅਤੇ ਉਨ੍ਹਾਂ ਦੇ ਸਾਹਮਣੇ ਸਿਰ ਝੁਕਾ ਦਿੱਤਾ।

'ਫਨਿੰਦ' ਭਾਵ ਸ਼ੇਸ਼ਨਾਗ, ਸਹਸ ਫ਼ਨੀ ਤੇ 'ਨਿਸਾਚਰ' ਦਾ ਅਰਥ ਹੈ ਭੂਤ-ਪ੍ਰੇਤ। 'ਨਿਸ' ਕਹਿੰਦੇ ਹਨ ਰਾਤ ਨੂੰ। ਜਿਵੇਂ 'ਨਿਸਦਿਨ' ਦਾ ਅਰਥ ਹੈ ਦਿਨ-ਰਾਤ, ਉਸੇ ਤਰ੍ਹਾਂ ਇਥੇ 'ਨਿਸਾਚਰ' ਦਾ ਅਰਥ ਹੈ ਜਿਹੜੇ ਰਾਤ ਨੂੰ ਫਿਰਦੇ ਹਨ। ਜਿਹੜੀਆਂ ਅਦਿੱਖ ਸ਼ਕਤੀਆਂ ਦੀ ਕਲਪਨਾ ਕਰਕੇ ਮਨੁੱਖ ਉਨ੍ਹਾਂ ਅੱਗੇ ਸਿਰ ਝੁਕਾਈ ਜਾਂਦਾ ਹੈ ਤੇ ਉਹਨਾਂ ਦੀ ਪੂਜਾ ਵਿੱਚ ਲੱਗਾ ਹੋਇਆ ਹੈ, ਉਨ੍ਹਾਂ ਅਦਿੱਖ ਸ਼ਕਤੀਆਂ ਨੇ ਵੀ ਕਿਸੇ ਦੀ ਅਰਾਧਨਾ ਕੀਤੀ ਜਦੋਂ ਉਹ ਬਿਪਤਾ ਵਿੱਚ ਫੱਸੀਆਂ ਅਤੇ ਉਨ੍ਹਾਂ ਦੀਆਂ ਗੱਦੀਆਂ ਨੂੰ ਖ਼ਤਰਾ ਹੋਇਆ।

ਇਨ੍ਹਾਂ ਦਾ ਇਤਿਹਾਸ ਜਾਂ ਰਿਸ਼ੀਆਂ-ਮੁਨੀਆਂ ਦੀਆਂ ਸਾਖੀਆਂ ਪੜ੍ਹ ਲਵੋ। ਜਦੋਂ ਵੀ ਕੋਈ ਦੇਵੀ-ਦੇਵਤਾ ਕਿਸੇ ਥਾਂ 'ਤੇ ਬੈਠ ਕੇ ਤਪ ਕਰਦਾ ਸੀ ਤਾਂ ਉਹ ਕਿਸ ਦੀ ਅਰਾਧਨਾ ਕਰਦਾ ਜਾਂ ਕਰਦੀ ਸੀ ? ਜਦੋਂ ਇੰਦਰ ਨੂੰ ਫ਼ਿਕਰ ਪੈ ਜਾਂਦਾ ਕਿ ਉਸਦਾ ਸਿੰਘਾਸਨ ਡੋਲ ਜਾਵੇਗਾ ਤਾਂ ਉਹ ਕਿਸ ਦਾ ਤਪ ਕਰਦਾ ਸੀ ? ਇਸਦਾ ਮਤਲਬ ਕਿ ਲੋੜ ਵੇਲੇ ਉਹ ਵੀ ਕਿਸੇ ਹੋਰ ਅੱਗੇ ਜਾ ਕੇ ਝੁੱਕਦੇ ਸਨ। ਦੇਵਤੇ ਵੀ ਸਿੰਘਸਾਨ 'ਤੇ ਬੈਠਣ ਲਈ ਕਿਸੇ ਹੋਰ ਦਾ ਜਾਪ ਕਰਦੇ ਸਨ ਜਿਸ ਕੋਲੋਂ ਉਹ ਸ਼ਕਤੀ ਲੈਂਦੇ ਸਨ। ਜਦੋਂ ਉਨ੍ਹਾਂ ਨੇ ਵੀ ਹੋਰ ਕਿਸੇ ਅੱਗੇ ਸਿਮਰਨ ਕਰਨਾ ਹੈ ਤਾਂ ਕਿਉਂ ਨਹੀਂ ਲੋਕ ਸਿੱਧਾ ਉਸੇ ਨੂੰ ਹੀ ਸਿਮਰਦੇ, ਕਿਉਂ ਐਸਾ ਹੋ ਰਿਹਾ ਹੈ ਕਿ :

**ਠਾਕੁਰੁ ਛੋਡਿ ਦਾਸੀ ਕਉ ਸਿਮਰਹਿ**

**ਮਨਮੁਖ ਅੰਧ ਅਗਿਆਨਾ॥**

(ਗੁ.ਗ੍ਰੰ.ਸਾ. ਪੰਨਾ : 1138)

ਤਿੰਨਾਂ ਸਮਿਆਂ 'ਭੂਤ ਭਵਿੱਖ ਭਵਾਨ' ਵਿੱਚ ਜਦੋਂ ਵੀ ਕਦੇ ਲੋੜ ਪਈ ਤਾਂ ਉਹ ਅਦਿੱਖ ਸ਼ਕਤੀਆਂ ਉਸ ਪ੍ਰਭੂ ਦਾ ਜਾਪ ਕਰਦੀਆਂ ਰਹੀਆਂ ਤੇ ਕਰਦੀਆਂ ਰਹਿਣਗੀਆਂ। ਐਸਾ ਉਨ੍ਹਾਂ ਦਾ ਇਤਿਹਾਸ ਜਾਂ ਮਿਥਿਹਾਸ ਕਹਿੰਦਾ ਹੈ।

ਇਹ ਸਭ ਇਸ ਲਈ ਹੈ ਕਿਉਂਕਿ ਉਨ੍ਹਾਂ ਅਦਿੱਖ ਸ਼ਕਤੀਆਂ ਭਾਵ ਦੇਵਤਿਆਂ ਆਦਿ ਨੂੰ ਬਣਾਉਣ ਵਾਲਾ ਕੋਈ ਹੋਰ ਹੈ ਅਤੇ ਉਹ ਇਸ ਕੁਦਰਤ ਦੇ ਨਜ਼ਾਮ ਨੂੰ ਵੀ ਚਲਾਉਂਦਾ ਹੈ। ਉਹ ਬਣਾਉਣ ਵਾਲਾ ਤੇ ਚਲਾਉਣ ਵਾਲਾ ਐਨਾ ਸ਼ਕਤੀਵਾਨ ਹੈ ਕਿ ਉਹ ਇਹੋ ਜਿਹੇ ਦੇਵੀ-ਦੇਵਤੇ ਤੇ ਕੁਦਰਤ ਦੇ ਪਸਾਰੇ ਨੂੰ ਇੱਕ ਪਲ ਵਿੱਚ ਖੜਾ ਕਰ ਸਕਦਾ ਹੈ।

**ਜੀਵ ਜਿਤੇ ਜਲ ਮੈ ਥਲ ਮੈ**

**ਪਲ ਹੀ ਪਲ ਮੈ ਸਭ ਥਾਪ ਥਪੈਂਗੇ॥**

ਉਸਨੇ ਸਾਰੀ ਧਰਤੀ ਤੇ ਜਲ ਦੇ ਜੀਵ-ਜੰਤਾਂ ਨੂੰ ਇੱਕ ਪਲ ਵਿੱਚ ਥਾਪ ਦਿੱਤਾ ਹੈ ਅਤੇ ਆਉਣ ਵਾਲੇ ਸਮੇਂ ਵਿੱਚ ਵੀ ਸ੍ਰਿਸ਼ਟੀ ਨੂੰ ਥਾਪਣ ਦੀ ਸ਼ਕਤੀ ਕੇਵਲ ਉਸਦੇ ਕੋਲ ਹੀ ਹੈ, ਨਾ ਕਿ ਕਿਸੇ ਬ੍ਰਹਮਾ ਕੋਲ।

ਮਨੁੱਖ ਨੇ ਜਿਸ ਸ਼ਕਤੀ ਦੀ ਕਲਪਨਾ ਵੀ ਕੀਤੀ ਹੈ, ਉਸਨੂੰ ਵੀ ਕਿਸੇ ਦੇ ਹੁਕਮ ਅਧੀਨ ਹੀ ਰਖਿਆ ਹੈ, ਨੌਕਰ ਹੀ ਸਾਬਤ ਕੀਤਾ ਹੈ। ਉਸਦੀ ਕਲਪਨਾ ਦੇ ਮੁਤਾਬਿਕ ਬ੍ਰਹਮਾ ਸੰਸਾਰ ਨੂੰ ਬਣਾ ਰਿਹਾ ਹੈ ਪਰ ਕਿਸੇ ਦੇ ਹੁਕਮ ਵਿੱਚ। ਵਿਸ਼ਨੂੰ ਰਿਜ਼ਕ ਦੇ ਰਿਹਾ ਹੈ ਪਰ ਕਿਸੇ ਦੇ ਹੁਕਮ ਵਿੱਚ ਭਾਵ ਭੰਡਾਰੀ ਜਾਂ ਖ਼ਜ਼ਾਨਚੀ ਬਣ ਕੇ,

**ਏਕਾ ਮਾਈ ਜੁਗਤਿ ਵਿਆਈ**

**ਤਿਨਿ ਚੇਲੇ ਪਰਵਾਣੁ॥**

**ਇਕੁ ਸੰਸਾਰੀ ਇਕੁ ਭੰਡਾਰੀ**

**ਇਕੁ ਲਾਏ ਦੀਬਾਣੁ॥**

ਇਹ ਸਭ ਕੁਝ ਉਹ ਮਾਲਕ ਬਣ ਕੇ ਨਹੀਂ ਦੇ ਰਹੇ ਬਲਕਿ :

**ਜਿਵ ਤਿਸੁ ਭਾਵੈ ਤਿਵੈ ਚਲਾਵੈ**

**ਜਿਵ ਹੋਵੈ ਫੁਰਮਾਣੁ॥**

**ਓਹੁ ਵੇਖੈ ਓਨਾ ਨਦਰਿ ਨ ਆਵੈ**

**ਬਹੁਤਾ ਏਹੁ ਵਿਡਾਣੁ॥**

(ਗੁ.ਗ੍ਰੰ.ਸਾ. ਪੰਨਾ : 7)

ਹੁਕਮ ਤਾਂ ਕਿਸੇ ਹੋਰ ਦਾ ਚਲ ਰਿਹਾ ਹੈ ਜੋ ਸਾਰੀ ਸ੍ਰਿਸ਼ਟੀ ਨੂੰ ਪਲ ਵਿੱਚ ਹੀ ਥਾਪ ਦਿੰਦਾ ਹੈ। ਫਿਰ ਇਸ ਸ੍ਰਿਸ਼ਟੀ ਨੂੰ ਥਾਪ ਕੇ ਉਸਨੇ ਇਸ ਨਜ਼ਾਮ ਨੂੰ ਇੱਕ ਨਿਯਮ-ਬੱਧ ਕਰ ਦਿੱਤਾ ਹੈ।

**ਪੁੰਨ ਪ੍ਰਤਾਪਨ ਬਾਢ ਜੈਤ ਧੁਨ**

**ਪਾਪਨ ਕੇ ਬਹੁ ਪੁੰਜ ਖਪੈਂਗੇ॥**

ਇਸ ਤਰ੍ਹਾਂ ਦੇਵ ਬਿਰਤੀ ਤੇ ਦੈਂਤ ਬਿਰਤੀ ਬਣਦੀਆਂ ਹਨ। ਇਹ ਬਿਰਤੀ ਕੋਈ ਅਦਿੱਖ ਜਾਂ ਕਲਪਨਾ ਕੀਤੀਆਂ ਹੋਈਆਂ ਸ਼ਕਤੀਆਂ ਨਹੀਂ ਹਨ। ਜਿਹੜੇ ਪੁੰਨ ਕਰਨ ਵਾਲੇ ਹਨ, ਚੰਗੇ ਜੀਵ ਹਨ, ਸ਼ੁਭ ਕਰਮਾਂ ਨਾਲ ਜੁੜੇ ਹੋਏ ਲੋਕ ਹਨ, ਉਨ੍ਹਾਂ ਦੇ ਪੁੰਨਾਂ ਦੇ ਪ੍ਰਤਾਪ ਨਾਲ ਉਹਨਾਂ ਦੀ ਜੈ-ਜੈਕਾਰ ਹੁੰਦੀ ਹੈ। ਨਾਲ ਹੀ ਜਿਹੜੇ ਪਾਪਾਂ ਦੇ ਪੁੰਜ ਹਨ, ਪਾਪਾਂ ਨਾਲ ਭਰੇ ਹੋਏ ਹਨ, ਉਹ ਖੱਪਦੇ ਰਹਿੰਦੇ ਹਨ ਭਾਵ ਉਨ੍ਹਾਂ ਦਾ ਨਾਸ਼ ਹੋ ਜਾਂਦਾ ਹੈ।

ਇਹ ਨਾ ਸਮਝਣਾ ਕਿ ਆਉਣ ਵਾਲੇ ਨਿਜ਼ਾਮ ਲਈ ਇਹ ਫ਼ੈਸਲਾ ਬਦਲ ਜਾਣਾ ਹੈ, ਇਹ ਹਮੇਸ਼ਾ ਲਈ ਅਟੱਲ ਰਹਿਣਾ ਹੈ।

**ਸਾਧ ਸਮੂਹ ਪ੍ਰਸੰਨ ਫਿਰੈਂ ਜਗ**

**ਸਤ੍ਰ ਸਭੈ ਅਵਲੋਕ ਚਪੈਂਗੇ॥੭॥**

ਜਿੰਨੇ ਵੀ ਸੰਸਾਰ ਅੰਦਰ ਸਾਧ ਬਿਰਤੀ ਵਾਲੇ ਲੋਕ ਹਨ, ਪ੍ਰਭੂ ਦੇ ਗੁਣਾਂ ਨੂੰ ਹਿਰਦਿਆਂ ਵਿੱਚ ਵਸਾਉਣ ਵਾਲੇ ਲੋਕ ਹਨ, ਉਨ੍ਹਾਂ ਦੀ ਸੰਸਾਰ ਅੰਦਰ ਹਮੇਸ਼ਾ ਜੈ-

ਜੈਕਾਰ ਹੁੰਦੀ ਰਹੇਗੀ ਅਤੇ ਉਹ ਖਿੜੇ-ਮਥੇ ਰਹਿਣਗੇ।

ਇਸ ਸਵੱਯੇ ਵਿੱਚ ਗੁਰੂ ਸਾਹਿਬ ਇਨ੍ਹਾਂ ਸਾਰੀਆਂ ਸ਼ਕਤੀਆਂ ਦਾ ਜ਼ਿਕਰ ਕਰਕੇ ਅੱਗਲੇ ਸਵੱਯੇ ਵਿੱਚ ਇੱਕ ਸਾਂਝਾ ਫ਼ੈਸਲਾ ਦਿੰਦੇ ਹਨ।

ਮਾਨਵ ਇੰਦ੍ਰ ਗਜਿੰਦ੍ਰ ਨਰਾਧਪ
ਜੌਨ ਤ੍ਰਿਲੋਕ ਕੋ ਰਾਜ ਕਰੈਂਗੇ।।
ਕੋਟਿ ਇਸਨਾਨ ਗਜਾਦਿਕ ਦਾਨ
ਅਨੇਕ ਸੁਅੰਬਰ ਸਾਜ ਬਰੈਂਗੇ।।
ਬ੍ਰਹਮ ਮਹੇਸਰ ਬਿਸਨ ਸਚੀਪਤਿ
ਅੰਤ ਫਸੇ ਜਮ ਫਾਸ ਪਰੈਂਗੇ।।
ਜੇ ਨਰ ਸ੍ਰੀਪਤਿ ਕੇ ਪ੍ਰਸ ਹੈਂ ਪਗ
ਤੇ ਨਰ ਫੇਰ ਨ ਦੇਹ ਧਰੈਂਗੇ।। ੮।।

# ਮਾਨਵ ਇੰਦ੍ਰ ਗਜਿੰਦ੍ਰ ਨਰਾਧਪ

**ਮਾਨਵ ਇੰਦ੍ਰ ਗਜਿੰਦ੍ਰ ਨਰਾਧਪ**
**ਜੌਨ ਤ੍ਰਿਲੋਕ ਕੋ ਰਾਜ ਕਰੈਂਗੇ।।**

'ਇੰਦ੍ਰ' ਕਹਿੰਦੇ ਹਨ ਰਾਜੇ ਨੂੰ ਤੇ 'ਮਾਨਵ ਇੰਦ੍ਰ' ਭਾਵ ਮਨੁੱਖਾਂ ਦਾ ਰਾਜਾ। 'ਗਜਿੰਦ੍ਰ' ਭਾਵ ਗਜ, ਹਾਥੀਆਂ ਦਾ ਰਾਜਾ ਤੇ 'ਨਰਾਧਪ' ਭਾਵ ਮਨੁੱਖਾਂ ਦੀ ਰਾਖੀ ਕਰਨ ਵਾਲਾ, ਬੀਰ-ਯੋਧਾ। ਇਹ ਤਿੰਨੇ ਸੋਚਦੇ ਹਨ ਕਿ ਉਹ ਤਿੰਨਾਂ ਲੋਕਾਂ ਦਾ ਰਾਜ ਇਕੱਠਾ ਕਰ ਲੈਣ ਤੇ ਇਸ ਲਈ ਉਹ 'ਜੀਤ ਫਿਰੈ ਸਭ ਦੇਸ ਦਿਸਾਨ ਕੋ' ਭਾਵ ਦੇਸਾਂ-ਦੇਸਾਂਤਰਾਂ ਨੂੰ ਜਿੱਤਣਾ ਚਾਹੁੰਦੇ ਹਨ। ਨਾਲ ਹੀ ਉਹ ਭਗਤੀ ਮਾਰਗ ਦੇ ਲੋਕ ਜੋ :

**ਕੋਟਿ ਇਸਨਾਨ ਗਜਾਦਿਕ ਦਾਨ**
**ਅਨੇਕ ਸੁਅੰਬਰ ਸਾਜ ਬਰੈਂਗੇ।।**

'ਕੋਟਿ ਇਸਨਾਨ' - ਇਸ ਦਾ ਅਰਥ ਆਮ ਕਰਕੇ ਇਉਂ ਕੀਤਾ ਜਾਂਦਾ ਹੈ ਕਿ ਜਿਵੇਂ ਕਰੋੜਾਂ ਤੀਰਥਾਂ 'ਤੇ ਇਸ਼ਨਾਨ ਜਾਂ ਕਰੋੜਾਂ ਇਸ਼ਨਾਨ, ਇਹ ਦੋਵੇਂ ਹੀ ਇਸਦੇ ਅਰਥ ਨਹੀਂ ਬਣਦੇ। ਹਿੰਦੁਸਤਾਨ ਵਿੱਚ ਅਠਾਹਠ ਤੀਰਥ ਮੰਨੇ ਜਾਂਦੇ ਹਨ ਅਤੇ ਜੇ ਕੁਝ ਕੁ ਹੋਰ ਵੀ ਮੰਨ ਲਵੋ ਤਾਂ ਕੁਝ ਹੀ ਜ਼ਿਆਦਾ ਹੋਣਗੇ, ਕਰੋੜਾਂ ਨਹੀਂ ਹੋਣਗੇ। ਨਾ ਹੀ ਕੋਈ ਮਨੁੱਖ ਕਰੋੜਾਂ ਵਾਰ ਤੀਰਥਾਂ 'ਤੇ ਜਾ ਕੇ ਇਸ਼ਨਾਨ ਕਰ ਸਕਦਾ ਹੈ। ਬਲਕਿ ਇਸ ਦਾ ਅਰਥ ਹੈ ਕਰੋੜਾਂ ਉਹ ਲੋਕ ਜਿਹੜੇ ਤੀਰਥ ਇਸ਼ਨਾਨੀ ਹਨ ਤੇ ਤੀਰਥ ਇਸ਼ਨਾਨ ਨੂੰ ਆਪਣੇ ਜੀਵਨ ਦਾ ਧਰਮ ਜਾਂ ਭਗਤੀ ਮਾਰਗ ਦਾ ਹਿੱਸਾ ਸਮਝਦੇ ਹਨ। ਨਾਲ ਹੀ

ਉਥੇ ਜਾ ਕੇ 'ਗਜਾਦਿਕ' ਭਾਵ ਹਾਥੀਆਂ ਵਰਗੀਆਂ ਕੀਮਤੀ ਵਸਤੂਆਂ ਦਾਨ ਵਿੱਚ ਦਿੰਦੇ ਹਨ। ਚੇਤੇ ਰਖੋ ਕਿ ਤੀਰਥਾਂ 'ਤੇ ਇਸ਼ਨਾਨ ਕਰਨ ਤੇ ਦਾਨ ਕਰਨ ਦੀ ਗੱਲ ਚੌਥੇ ਸਵੱਯੇ ਵਿੱਚ ਆ ਚੁੱਕੀ ਹੈ। ਤੀਰਥਾਂ 'ਤੇ ਜਾ ਕੇ ਦਾਨ ਕਰਨਾ, ਇਹ ਇੱਕ ਪੁਰਾਤਨ ਭਗਤੀ ਮਾਰਗ ਦੇ ਕਰਮ-ਕਾਂਡੀ ਰਾਹ ਦਾ ਹਿੱਸਾ ਹੈ। ਨਾਲ ਹੀ ਜੇ ਉਹ ਆਪਣਾ ਵਿਆਹ ਕਰਾਉਣਾ ਚਾਹੁੰਦੇ ਹਨ ਤਾਂ ਉਹ ਸੁਅੰਬਰ ਰਚਾ ਕੇ ਕਰਦੇ ਹਨ। ਕਿਉਂਕਿ ਸੁਅੰਬਰ ਨਾਲ ਵਿਆਹ ਕਰਾਉਣ ਦਾ ਮਕਸਦ ਹੁੰਦਾ ਹੈ ਆਪਣੀ ਸ਼ਕਤੀ ਦਾ ਪ੍ਰਗਟਾਵਾ। ਇਸ ਤਰ੍ਹਾਂ ਇਥੇ ਵੀ ਸ਼ਕਤੀ ਦਾ ਹੀ ਮਸਲਾ ਮੁੜ ਸਾਹਮਣੇ ਆ ਗਿਆ ਹੈ, ਜੋ ਕਿ ਪਹਿਲਾਂ ਤੋਂ ਨਾਲ-ਨਾਲ ਚਲਿਆ ਆ ਰਿਹਾ ਹੈ।

ਆਮ ਵਿਆਹ ਵਿੱਚ ਸ਼ਕਤੀ ਦਾ ਪ੍ਰਗਟਾਵਾ ਨਹੀਂ ਹੁੰਦਾ। ਸਬੰਧੀ ਜਾਂ ਰਿਸ਼ਤੇਦਾਰ ਕੋਈ ਰਿਸ਼ਤਾ ਤੈਅ ਕਰਦੇ ਹਨ ਤੇ ਵਕਤ ਦੀਆਂ ਰਸਮਾਂ ਮੁਤਾਬਿਕ ਵਿਆਹ ਹੋ ਜਾਂਦਾ ਹੈ। ਲੇਕਿਨ ਸੁਅੰਬਰ ਨਾਲ ਕੀਤੇ ਜਾਂਦੇ ਵਿਆਹ ਵਿੱਚ ਇੱਕ ਸ਼ਰਤ ਰੱਖੀ ਜਾਂਦੀ ਹੈ, ਹਰ ਕਿਸੇ ਨੂੰ ਇੱਕ ਚੁਣੌਤੀ ਦਿੱਤੀ ਜਾਂਦੀ ਹੈ। ਜਿਹੜਾ ਵਿਅਕਤੀ ਉਸ ਸ਼ਰਤ ਨੂੰ ਪੂਰੀ ਕਰਦਾ ਹੈ, ਉਹ ਲੜਕੀ ਉਸਦੇ ਗਲੇ ਵਿੱਚ ਜੈ-ਮਾਲਾ ਭਾਵ ਜਿੱਤ ਦੀ ਮਾਲਾ ਪਹਿਨਾ ਦਿੰਦੀ ਹੈ। ਇਸ ਤੋਂ ਭਾਵ ਹੈ ਕਿ ਉਸਨੇ ਲੜਕੀ ਨੂੰ ਆਪਣੀ ਸ਼ਕਤੀ ਨਾਲ ਜਿੱਤ ਲਿਆ ਹੈ। ਪੁਰਾਤਨ ਮਿਥਿਹਾਸ ਵਿੱਚ ਐਸੇ ਸ਼ਕਤੀ ਦੇ ਪ੍ਰਗਟਾਵੇ ਵਾਲੇ ਬਹੁਤ ਵਿਆਹ ਹੋਏ ਅਤੇ ਉਸ ਵਿੱਚੋਂ ਕਈ ਦੁਖਾਂਤ ਵੀ ਪੈਦਾ ਹੋਏ। ਜਿਵੇਂ ਕਿ ਦਰੋਪਦੀ ਪੰਚਾਲੀ ਬਣ ਗਈ ਜੋ ਕਿ ਸਾਰੇ ਭਾਈਚਾਰਕ ਨਿਯਮਾਂ ਤੋਂ ਬਿਲਕੁਲ ਉਲਟ ਹੈ। ਇੱਕ ਲੜਕੀ ਦਾ ਸ਼ਕਤੀ ਦੇ ਪ੍ਰਗਟਾਵੇ ਨਾਲ ਵਿਆਹ ਹੋਵੇ ਅਤੇ ਫਿਰ ਆਖ ਦਿੱਤਾ ਜਾਏ ਕਿ ਤੂੰ ਪੰਜਾਂ ਭਰਾਵਾਂ ਦੀ ਪਤਨੀ ਹੈ, ਪੰਚਾਲੀ ਹੈਂ।

ਇਸੇ ਤਰ੍ਹਾਂ ਸੀਤਾ ਦਾ ਵੀ ਜਦੋਂ ਰਾਮ ਨਾਲ ਵਿਆਹ ਹੋਇਆ ਤਾਂ ਉਦੋਂ ਇਹ ਸ਼ਰਤ ਸੀ ਕਿ ਉਸ ਧਨੁੱਖ ਨੂੰ ਕੌਣ ਚੁੱਕੇਗਾ ਤੇ ਤੋੜੇਗਾ। ਇਹ ਗੱਲ ਵੱਖਰੀ ਹੈ ਕਿ ਧਾਰਮਿਕ ਭਾਵਨਾਵਾਂ ਨੇ ਸਮਾਂ ਸੰਭਾਲ ਲਿਆ। ਰਾਤ ਨੂੰ ਰਾਵਣ ਆਪਣਾ ਵਰ ਪੂਰਾ ਕਰਕੇ ਚਲਾ ਗਿਆ ਪਰ ਸਵੇਰ ਨੂੰ ਹਾਰ ਗਿਆ। ਜੇਕਰ ਰਾਤ ਨੂੰ ਉਹ ਵਰ ਸੰਪੂਰਨ ਨਾ ਕਰਦਾ ਤਾਂ ਸੀਤਾ ਰਾਮ ਦੇ ਘਰ ਨਾ ਹੁੰਦੀ ਬਲਕਿ ਰਾਵਣ ਦੇ ਘਰ ਹੁੰਦੀ। ਇਸ ਲਈ ਸੁਅੰਬਰ ਦੇ ਵਿਆਹ ਵਿੱਚ ਸ਼ਕਤੀ ਦਾ ਪ੍ਰਗਟਾਵਾ ਹੈ।

ਉਹ ਲੋਕ ਸੁਅੰਬਰ ਨਾਲ 'ਬਰੈਂਗੇ' ਭਾਵ ਵਿਆਹ ਕਰਦੇ ਹਨ। 'ਬਰਨਾ' ਤੋਂ ਅਰਥ ਹੈ ਵਿਆਹੁਣਾ, ਵਰ ਲੈਣਾ। ਉਹ ਸ਼ਕਤੀ ਦੇ ਜ਼ੋਰ ਨਾਲ ਵਿਆਹ ਕੇ ਲਿਆਉਂਦੇ ਹਨ। ਇਹ ਸਾਰੀਆਂ ਸ਼ਕਤੀਆਂ ਵੇਖਣ ਵਿੱਚ ਆਈਆਂ ਹਨ ਅਤੇ ਇਸ ਤੋਂ ਇਲਾਵਾ ਉਹ ਅਦਿੱਖ ਸ਼ਕਤੀਆਂ ਵੀ ਹਨ :

**ਬ੍ਰਹਮ ਮਹੇਸਰ ਬਿਸਨ ਸਚੀਪਤਿ**

**ਅੰਤ ਫਸੇ ਜਮ ਫਾਸ ਪਰੈਂਗੇ ।।**

'ਬ੍ਰਹਮ' ਤੋਂ ਭਾਵ ਬ੍ਰਹਮਾ, 'ਮਹੇਸਰ' ਤੋਂ ਭਾਵ ਸ਼ਿਵ ਜੀ ਤੇ 'ਬਿਸਨ' ਤੋਂ ਭਾਵ ਵਿਸ਼ਨੂੰ। 'ਸਚੀਪਤਿ' ਸ਼ਬਦ ਬਣਿਆ ਸਚੋ ਪਤ ਤੋਂ, ਸਚੀ ਪਤ ਤੋਂ। ਇੰਦਰ ਦੀ ਵਹੁਟੀ ਦਾ ਨਾਮ ਸਚਮ ਹੈ ਅਤੇ ਇਸਦਾ ਅਰਥ ਹੈ ਸਚਮ ਦਾ ਪਤੀ ਭਾਵ ਇੰਦਰ। ਬ੍ਰਹਮਾ, ਸ਼ਿਵ, ਵਿਸ਼ਨੂੰ ਤੇ ਇੰਦਰ - ਇਹ ਸਭ ਵੀ ਕਿਸੇ ਨਾ ਕਿਸੇ ਸਮੇਂ ਕਿਸੀ ਪਰੇਸ਼ਾਨੀ ਵਿੱਚ ਘਿਰੇ ਅਤੇ ਉਨ੍ਹਾਂ ਨੂੰ ਵੀ ਅਗਾਂਹ ਕਿਸੇ ਹੋਰ ਦਾ ਸਹਾਰਾ ਲੈਣਾ ਪਿਆ। ਇਹ ਸਭ ਕੁਝ ਮਿਥਿਹਾਸ ਵਿੱਚੋਂ ਵੀ ਵੇਖਿਆ ਜਾ ਸਕਦਾ ਹੈ।

ਇਨ੍ਹਾਂ ਸ਼ਕਤੀਆਂ ਬਾਰੇ ਮਿਥਿਹਾਸ ਦੀਆਂ ਕਥਾ-ਕਹਾਣੀਆਂ ਪੜ੍ਹੋ ਤਾਂ ਪਤਾ ਚਲਦਾ ਹੈ ਕਿ ਹਰੇਕ ਦੇਵਤਾ ਦੂਜੇ ਦੇਵਤੇ ਲਈ ਕੋਈ ਨਾ ਕੋਈ ਮੁਸ਼ਕਿਲ ਖੜ੍ਹਾ ਕਰ ਰਿਹਾ ਹੈ ਅਤੇ ਇੱਕ-ਦੂਜੇ ਤੋਂ ਬਚਣ ਦੀਆਂ ਕੋਸ਼ਿਸ਼ਾਂ ਹੋ ਰਹੀਆਂ ਹਨ। ਇਹ ਸਾਰੀ ਗੱਲ ਹੰਕਾਰ ਦੀ ਹੈ ਜੋ ਹਰ ਥਾਂ ਉੱਤੇ ਰੁਕਾਵਟ ਹੈ, ਭਾਵੇਂ ਉਹ ਭਗਤੀ ਮਾਰਗ ਹੈ, ਰਾਜ-ਭਾਗ ਹੈ ਜਾਂ ਬੀਰ-ਯੋਧਿਆਂ ਵਿੱਚ ਹੋਵੇ।

ਪਿਛਲੇ ਕੁਝ ਦਹਾਕਿਆਂ ਵਿੱਚ ਅਸੀਂ ਵੱਖ-ਵੱਖ ਮਤਾਂ ਤੇ ਵਿਚਾਰਧਾਰਾਵਾਂ ਦੀਆਂ ਕਈ ਚੀਜ਼ਾਂ ਨੂੰ ਬਾਣੀ ਵਿੱਚ ਸ਼ਾਮਿਲ ਕਰ ਦਿੱਤਾ ਜੋ ਕਿ ਆਪਾ-ਵਿਰੋਧੀ ਹਨ। ਇੱਕ ਪਾਸੇ ਅਸੀਂ ਚੌਪਈ ਪੜ੍ਹੀ ਜਾਂਦੇ ਹਾਂ :

**ਮੈ ਨ ਗਨੇਸਹਿ ਪ੍ਰਿਥਮ ਮਨਾਊ ।।**

**ਕਿਸਨ ਬਿਸਨ ਕਬਹੂੰ ਨ ਧਿਆਊ ।।**

**ਕਾਨ ਸੁਨਹਿ ਪਹਿਚਾਨ ਨ ਤਿਵ ਸੂ ।।**

ਉਹ ਅਦਿੱਖ ਹਨ, ਅਸੀਂ ਦੇਖਿਆ ਨਹੀਂ, ਕੇਵਲ ਕੰਨਾਂ ਨਾਲ ਸੁਣਿਆ ਹੈ। ਦੂਜੇ ਪਾਸੇ ਨਾਲ ਹੀ ਇਹ ਵੀ ਪੜ੍ਹੀ ਜਾਂਦੇ ਹਾਂ :

**ਬਿਸਨ ਭਗਤ ਕੀ ਏ ਫਲ ਹੋਈ।।**

**ਆਧਿ ਬਿਆਧ ਛਹਿ ਸਕੈ ਨਾ ਕੋਈ।।**

ਵਿਸ਼ਨੂੰ ਭਗਤੀ ਦਾ ਇਹ ਫਲ ਹੈ ਕਿ ਆਦੀਆਂ, ਬਿਆਧੀਆਂ, ਉਪਾਧੀਆਂ ਮਿੱਟ ਜਾਂਦੀਆਂ ਹਨ। ਫਿਰ ਭਗਤੀ ਕਿਉਂ ਨਾ ਹੋਵੇ ? ਇਹ ਦੋਵੇਂ ਗੱਲਾਂ ਆਪਾ ਵਿਰੋਧੀ ਹਨ। ਸਤਿਗੁਰੂ ਨੇ ਇਨ੍ਹਾਂ ਸਵੱਯੇ ਵਿੱਚ ਇਹ ਮੁਗ਼ਾਲਤਾ ਦੂਰ ਕੀਤਾ ਹੈ।

ਇਸੇ ਲਈ ਗੁਰੂ ਸਾਹਿਬ ਸਾਨੂੰ ਇਨ੍ਹਾਂ ਤੋਂ ਹਟਾ ਕੇ ਉਸ 'ਸ੍ਰੀ ਪਤਿ' ਨਾਲ ਜੋੜਨਾ ਚਾਹੁੰਦੇ ਹਨ ਜੋ ਸਾਰੀ ਸ਼ਕਤੀਆਂ ਤੇ ਸ੍ਰਿਸ਼ਟੀ ਦਾ ਮਾਲਕ ਹੈ ਅਤੇ ਕਾਇਨਾਤ ਨੂੰ ਸਾਜਣ ਵਾਲਾ ਤੇ ਚਲਾਉਣ ਵਾਲਾ ਹੈ। ਅਤੇ ਉਸਦੇ ਨਾਲ ਮਿਲਣ ਲਈ 'ਨਾ ਦਿੱਖ ਨਾ ਅਦਿੱਖ' - ਕਿਸੇ ਵੀ ਸ਼ਕਤੀ ਦਾ ਦਰਮਿਆਨ ਵਿੱਚ ਆਉਣਾ ਜ਼ਰੂਰੀ ਨਹੀਂ ਹੈ।

**ਜੇ ਨਰ ਸ੍ਰੀਪਤਿ ਕੇ ਪ੍ਰਸ ਹੈਂ ਪਗ**

**ਤੇ ਨਰ ਫੇਰ ਨ ਦੇਹ ਧਰੈਂਗੇ।। ੮।।**

ਇੱਥੇ ਸਤਿਗੁਰੂ ਨੇ ਸ਼ਬਦ ਵਰਤੇ 'ਜੇ' ਅਤੇ 'ਤੇ'। ਜੇ ਸ੍ਰੀਪਤਿ ਦੇ ਪਗ ਪਰਸੇਂਗਾ ਤਾਂ ਫੇਰ ਦੇਹ ਨਹੀਂ ਧਰੇਂਗਾ। ਕਿਉਂਕਿ ਉਸਦੇ ਨਾਲ ਸਪਰਸ਼ ਕਰਨ ਲਈ, ਉਸਦੇ ਨਾਲ ਅਭੇਦ ਹੋਣ ਲਈ ਦੇਹ ਤਾਂ ਹੋ ਹੀ ਨਹੀਂ ਸਕਦੀ। ਜੋਤ ਰੂਪ ਪਰਮਾਤਮਾ ਨਾਲ ਅਭੇਦ ਹੋਣ ਲਈ - 'ਜੋਤੀ ਜੋਤਿ ਰਲੀ' - ਜੋਤੀ ਵਿੱਚ ਜੋਤ ਹੀ ਰਲਦੀ ਹੈ, ਸੂਖਮ ਵਿੱਚ ਸੂਖਮ ਹੀ ਮਿਲ ਸਕਦਾ ਹੈ, ਸਥੂਲ ਨਹੀਂ।

ਦੀਵਾ ਸਥੂਲ ਹੈ ਤੇ ਉਸਦੇ ਵਿੱਚ ਜੋ ਰੌਸ਼ਨੀ ਹੈ, ਉਹ ਸੂਖਮ ਹੈ। ਜੇਕਰ ਦੋ-ਚਾਰ ਦੀਵੇ ਜਗਾ ਕੇ ਇਹ ਕਿਹਾ ਜਾਏ ਕਿ ਇਨ੍ਹਾਂ ਦੀ ਰੌਸ਼ਨੀ ਆਪਸ ਵਿੱਚ ਮਿਲ ਗਈ ਹੈ ਅਤੇ ਇਸਨੂੰ ਵੱਖ ਕਰ ਦਿੱਤਾ ਜਾਵੇ। ਤੁਸੀਂ ਉਨ੍ਹਾਂ ਵਿੱਚ ਐਸਾ ਕਰਨ ਲਈ ਵਿਚਕਾਰ ਕੋਈ ਚੀਜ਼ ਖੜੀ ਕਰ ਦੇਵੋ ਅਤੇ ਆਖੋ ਕਿ ਐਨੀ ਰੌਸ਼ਨੀ ਇਸ ਦੀਵੇ ਦੀ ਹੈ ਤੇ ਐਨੀ ਇਸ ਦੀ, ਤਾਂ ਇਹ ਬਿਲਕੁਲ ਨਹੀਂ ਹੋ ਸਕੇਗਾ। ਇਹ ਇਸ ਕਰਕੇ ਨਹੀਂ ਹੋ ਸਕਦਾ ਕਿਉਂਕਿ ਜੋਤ ਸੂਖਮ ਹੈ ਅਤੇ ਉਹ ਆਪਸ ਵਿੱਚ ਅਭੇਦ ਹੋ ਗਈ ਹੈ। ਇਨ੍ਹਾਂ ਨੂੰ

ਆਪਸ ਵਿੱਚ ਵੱਖ ਨਹੀਂ ਕੀਤਾ ਜਾ ਸਕਦਾ ਅਤੇ ਇਹ ਨਹੀਂ ਕਿਹਾ ਜਾ ਸਕਦਾ ਕਿ ਇਹ ਰੌਸ਼ਨੀ ਉਸ ਦੀਵੇ ਜਾਂ ਬਲੱਬ ਦੀ ਹੈ ਤੇ ਉਹ ਰੌਸ਼ਨੀ ਦੂਜੇ ਦੀਵੇ ਜਾਂ ਬਲੱਬ ਦੀ। ਭਾਵੇਂ ਇਨ੍ਹਾਂ ਬਲੱਬਾਂ ਜਾਂ ਦੀਵਿਆਂ ਨੂੰ ਗਿਣਿਆ ਜਾ ਸਕਦਾ ਹੈ ਅਤੇ ਘੱਟ-ਵੱਧ ਵੀ ਕੀਤਾ ਜਾ ਸਕਦਾ ਹੈ ਪਰ ਇਨ੍ਹਾਂ ਦੀ ਰੌਸ਼ਨੀ ਨੂੰ ਵੱਖ-ਵੱਖ ਨਹੀਂ ਕੀਤਾ ਜਾ ਸਕਦਾ।

ਇਸ ਲਈ ਰੱਬ ਨਾਲ ਅਭੇਦ ਹੋਣ ਲਈ ਵੀ ਕੇਵਲ ਜੋਤ ਜਾਏਗੀ, ਦੇਹ ਨਹੀਂ। ਜੋ ਉਸ ਪ੍ਰਭੂ ਜਾਂ 'ਸ੍ਰੀਪਤਿ' ਵਿੱਚ ਸਮਾਏਗਾ, ਤਾਂ ਫਿਰ ਉਹ ਦੇਹ ਨਹੀਂ ਧਰੇਗਾ।

ਨਾਲ ਹੀ ਇੱਥੇ 'ਪਗ' ਸ਼ਬਦ ਵੀ ਵਰਤਿਆ ਗਿਆ ਹੈ। ਪਗ ਦਾ ਅਰਥ ਹੈ ਪੈਰ ਅਤੇ ਪੈਰ ਤਾਂ ਦੇਹ ਦੇ ਹੁੰਦੇ ਹਨ। ਇੱਕ ਪਾਸੇ ਤਾਂ ਗੁਰੂ ਸਾਹਿਬ ਕਹਿ ਰਹੇ ਹਨ ਕਿ ਜੋਤ ਵਿੱਚ ਜੋਤ ਹੀ ਸਮਾਉਂਦੀ ਹੈ ਅਤੇ ਦੇਹ ਖਤਮ ਹੋ ਜਾਂਦੀ ਹੈ। ਤਾਂ ਫਿਰ ਇਥੇ ਗੁਰੂ ਸਾਹਿਬ ਨੂੰ 'ਪਗ' ਲਿਖਣ ਦੀ ਕੀ ਲੋੜ ਪੈ ਗਈ, ਕੀ ਪਰਮਾਤਮਾ ਦੇਹ ਵਾਲਾ ਹੈ, ਪੈਰਾਂ ਵਾਲਾ ਹੈ ? ਇਸ ਭੇਦ ਨੂੰ ਸਮਝਣ ਦੀ ਲੋੜ ਹੈ।

ਪਰਮਾਤਮਾ ਗੁਣ ਰੂਪ ਹੈ ਅਤੇ ਉਸਦੇ ਪੈਰ ਹਨ ਨਿਮਰਤਾ ਦਾ ਗੁਣ। ਨਾਲ ਹੀ ਇਹ ਖ਼ਿਆਲ ਕਰਨਾ ਹੈ ਕਿ ਇਸ ਸਵੱਯੇ ਦੀ ਲੜੀ ਵਿੱਚ ਸ਼ੁਰੂ ਤੋਂ ਅਹੰਕਾਰ ਹੀ ਸਭ ਤੋਂ ਵੱਡੀ ਮੁਸ਼ਕਿਲ ਹੈ ਜਿਸਨੂੰ ਖ਼ਤਮ ਕਰਨਾ ਹੈ। ਜਿਸ ਕਿਸੇ ਨੇ ਝੁੱਕਣਾ ਹੋਵੇ, ਪੈਰਾਂ ਨੂੰ ਹੱਥ ਲਾਉਣਾ ਹੋਵੇ, ਉਸਨੂੰ ਨੀਵਾਂ ਹੋਣਾ ਪੈਂਦਾ ਹੈ। ਜਦੋਂ ਕੋਈ ਪੈਰਾਂ ਨੂੰ ਸਪਰਸ਼ ਕਰਨ ਦਾ ਵਿਚਾਰ ਲੈ ਕੇ ਤੁਰੇਗਾ ਤਾਂ ਫਿਰ ਉਹ ਸਿਰ ਉੱਚਾ ਚੁੱਕ ਕੇ ਅਹੰਕਾਰੀ ਹੋ ਕੇ ਨਹੀਂ ਤੁਰ ਸਕੇਗਾ, ਉਸਨੂੰ ਨੀਵਾਂ ਹੋਣਾ ਹੀ ਪਵੇਗਾ ਅਤੇ ਇਹ ਨੀਵਾਂ ਹੋਣਾ ਹੀ ਨਿਮਰਤਾ ਹੈ।

ਭਾਵੇਂ ਕੋਈ ਭਗਤੀ ਮਾਰਗ 'ਤੇ ਹੈ, ਰਾਜ ਮਾਰਗ 'ਤੇ ਜਾਂ ਸੂਰਮੇ-ਯੋਧੇ ਦੇ ਮਾਰਗ 'ਤੇ, ਜਿੱਥੇ-ਜਿੱਥੇ ਵੀ ਕੋਈ ਸ਼ਕਤੀ ਲੈ ਕੇ ਬੈਠਾ ਹੈ, ਉਹ ਅਹੰਕਾਰ ਨਾ ਕਰੇ ਕਿਉਂਕਿ ਜਿਸ ਸ਼ਕਤੀ ਵਿੱਚ ਹਉਮੈ ਜਾਂ ਅਹੰਕਾਰ ਆ ਗਿਆ, ਉਹ ਫਿਰ ਕਿਸੇ ਵੀ ਲੇਖੇ ਵਿੱਚ ਨਹੀਂ ਰਹਿੰਦੀ। ਇਨ੍ਹਾਂ ਸ਼ਕਤੀਆਂ ਕਰਕੇ ਆਏ ਅਹੰਕਾਰ ਨੂੰ ਕੱਢਣ ਲਈ ਨੀਵਾਂ ਹੋਣਾ ਭਾਵ ਨਿਮਰਤਾ ਦਾ ਧਾਰਨੀ ਹੋਣਾ ਜ਼ਰੂਰੀ ਹੈ। ਇਸ ਲਈ ਪ੍ਰਭੂ ਦੇ 'ਪਗ' ਦਾ ਅਰਥ ਹੈ ਨਿਮਰਤਾ ਦਾ ਧਾਰਨੀ ਹੋਣਾ। ਇਹੋ ਹੀ ਤਰੀਕਾ ਹੈ ਉਸ 'ਸ੍ਰੀਪਤਿ' ਵਿੱਚ ਅਭੇਦ ਹੋਣ ਦਾ।

ਸਤਿਗੁਰੂ ਆਪੋ-ਆਪਣੀ ਸ਼ਕਤੀ ਦੀ ਮਦ-ਮਸਤੀ ਵਿੱਚ ਬੈਠੇ ਹੋਏ ਵੱਖ-ਵੱਖ ਫਿਰਕਿਆਂ, ਟੋਲਿਆਂ, ਸੋਚਾਂ ਤੇ ਵਿਚਾਰਾਂ ਦੇ ਮਿਆਰਾਂ ਨੂੰ ਇੱਕ ਪ੍ਰਭੂ ਨਾਲ ਜੋੜਨਾ ਚਾਹੁੰਦੇ ਹਨ ਅਤੇ ਇਸ ਅਠਵੇਂ ਸਵੱਯੇ ਦੇ ਅੰਤ ਵਿੱਚ ਸਾਰਾ ਗੁਲਦਸਤਾ ਬਣਾ ਕੇ ਸਾਹਮਣੇ ਰੱਖ ਦਿੰਦੇ ਹਨ। ਇਥੇ ਮਾਨਵ, ਇੰਦ੍ਰ, ਗਜਿੰਦ੍ਰ, ਨਰਾਧਪ, ਕੋਟ ਇਸ਼ਨਾਨੀ, ਦਾਨੀ ਲੈ ਆਉਂਦੇ ਤੇ ਨਾਲ ਹੀ ਅਦਿੱਖ ਸ਼ਕਤੀਆਂ - ਬ੍ਰਹਮ, ਮਹੇਸਰ, ਬਿਸਨ, ਸਚੀਪਤਿ - ਵੀ ਲੈ ਆਉਂਦੀਆਂ। ਇਹ ਸਾਰੇ ਆਪੋ-ਆਪਣੀ ਥਾਂ 'ਤੇ ਸ਼ਕਤੀ ਦੇ ਪ੍ਰਤੀਕ ਬਣ ਕੇ ਹੰਕਾਰੀ ਬਣ ਬੈਠੇ ਹਨ। ਪਰ ਇਨ੍ਹਾਂ ਦੇ ਵੱਸ ਵਿੱਚ ਕੁਝ ਵੀ ਨਹੀਂ ਅਤੇ ਇਹ ਨੀਵੇਂ ਹੋਏ ਬਿਨਾ, ਉਸ 'ਸ੍ਰੀਪਤਿ' ਦੇ 'ਪਗ' ਦਾ ਸਪਰਸ਼ ਕਰੇ ਬਿਨਾ ਵਿਚਰ ਰਹੇ ਹਨ ਅਤੇ 'ਏਕ ਰਤੀ ਕੇ' ਵੀ ਨਹੀਂ ਅਤੇ ਕਿਸੇ ਲੇਖੇ ਵਿੱਚ ਨਹੀਂ ਹਨ।

ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ
ਬੈਠਿ ਰਹਿਓ ਬਕ ਧਿਆਨ ਲਗਾਇਓ॥
ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ
ਲੋਕ ਗਇਓ ਪਰਲੋਕ ਗਵਾਇਓ॥
ਬਾਸ ਕੀਓ ਬਿਖਿਆਨ ਸੋਂ ਬੈਠ ਕੈ
ਐਸੇ ਹੀ ਐਸੇ ਸੁ ਬੈਸ ਬਿਤਾਇਓ॥
ਸਾਚੁ ਕਹੋਂ ਸੁਨ ਲੇਹੁ ਸਭੈ
ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥ ੯॥

# ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ

ਜੀਵਨ ਦਾ ਮੂਲ ਪ੍ਰੇਮ ਹੈ ਅਤੇ ਇਸ ਦਾ ਕੋਈ ਮੁੱਲ ਨਹੀਂ ਹੈ। ਇਹ ਕਿਧਰੇ ਮੁੱਲ ਨਹੀਂ ਮਿਲਦਾ ਅਤੇ ਨਾ ਹੀ ਇਸਨੂੰ ਖ਼ਰੀਦਿਆ ਜਾ ਸਕਦਾ ਹੈ। ਬਲਕਿ ਇਹ ਐਸਾ ਹੈ ਕਿ ਇਹ ਅਮੁੱਲ ਨੂੰ ਖ਼ਰੀਦ ਸਕਦਾ ਹੈ। ਇਸਦੇ ਨਾਲ ਰੱਬ ਖ਼ਰੀਦਿਆ ਜਾ ਸਕਦਾ ਹੈ।

ਗੁਰੂ ਸਾਹਿਬ ਐਨੀ ਕੀਮਤੀ ਚੀਜ਼ ਰਹਿਮਤ ਵਿੱਚ ਦੇ ਰਹੇ ਹਨ ਪਰ ਫਿਰ ਵੀ ਜੀਵ ਪ੍ਰੇਮ ਤੋਂ ਵਾਂਝਾ ਬੈਠਾ ਹੈ। ਉਹ ਕੇਵਲ ਅਹੰਕਾਰ ਵਿੱਚ ਹੀ ਵਿਚਰ ਰਿਹਾ ਹੈ। ਉਸਦੇ ਦੁਆਲੇ ਕਰਮ-ਕਾਂਡਾਂ ਦਾ, ਰਾਜ-ਭਾਗ ਦਾ, ਪਦਾਰਥਾਂ ਦਾ, ਪਦਵੀਆਂ ਦਾ, ਬਾਜੂਬਲ ਦਾ ਅਹੰਕਾਰ ਹੀ ਅਹੰਕਾਰ ਪਿਆ ਦਿੱਸਦਾ ਹੈ। ਅਹੰਕਾਰ ਤੇ ਪ੍ਰੇਮ ਦਾ ਆਪਸ ਵਿੱਚ ਸਬੰਧ ਨਹੀਂ ਜੁੜ ਸਕਦਾ।

ਸਤਿਗੁਰੂ ਨੇ ਇਸ ਰਚਨਾ ਦੇ ਅਖ਼ੀਰਲੇ ਫ਼ੈਸਲੇ ਵਿੱਚ ਸਾਰੀ ਗੱਲ ਪ੍ਰੇਮ ਉੱਤੇ ਕੇਂਦ੍ਰਿਤ ਕਰ ਦਿੱਤੀ ਅਤੇ ਬਾਕੀ ਸਾਰੀਆਂ ਚੀਜ਼ਾਂ ਨੂੰ ਪਿੱਛੇ ਛੱਡ ਦਿੱਤਾ ਹੈ। ਇਸ ਸਵੱਯੇ ਵਿੱਚ ਸਤਿਗੁਰੂ ਕਹਿੰਦੇ ਹਨ :

**ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ**

**ਬੈਠਿ ਰਹਿਓ ਬਕ ਧਿਆਨ ਲਗਾਇਓ ।।**

ਕੀ ਹੋਇਆ ਜੇ ਦੋਵੇਂ ਅੱਖਾਂ ਬੰਦ ਕਰਕੇ ਬਗੁਲੇ ਵਾਂਗ ਸਮਾਧੀ ਲਾ ਲਈ ਹੈ ? ਪਰ ਅੰਦਰ ਤਾਂ ਇਹ ਸਮਾਧੀ ਸਥਿਤ ਹੋਇਆ ਹੀ ਨਹੀਂ ਹੈ। ਅਸੀਂ ਇਸਨੂੰ ਇਕਾਗਰਤਾ

ਆਖਦੇ ਹਾਂ ਕਿ ਅੱਖਾਂ ਬੰਦ ਕ਼ਰ ਲਈਆਂ, ਬੋਲਦੇ ਨਹੀਂ, ਹਿਲਦੇ-ਜੁਲਦੇ ਨਹੀਂ ਪਰ ਤਾਂ ਵੀ ਅੰਦਰਲੀ ਅਵੱਸਥਾ ਵਿੱਚ ਸੋਚਾਂ, ਕਲਪਨਾਵਾਂ ਦੌੜ ਰਹੀਆਂ ਹੁੰਦੀਆਂ ਹਨ, ਭਾਵੇਂ ਸਰੀਰ ਨਹੀਂ ਹਿਲ ਰਿਹਾ ਹੁੰਦਾ।

**ਕਬਹੂ ਜੀਅੜਾ ਊਭਿ ਚੜਤੁ ਹੈ**

**ਕਬਹੂ ਜਾਇ ਪਇਆਲੇ॥**

**ਲੋਭੀ ਜੀਅੜਾ ਥਿਰੁ ਨ ਰਹਤੁ ਹੈ**

**ਚਾਰੇ ਕੁੰਡਾ ਭਾਲੇ॥**

(ਗੁ.ਗ੍ਰੰ.ਸਾ. ਪੰਨਾ : 876)

'ਥਿਰ' ਕਹਿੰਦੇ ਹਨ ਟਿਕਾਓ ਨੂੰ। ਇਸ ਜੀਵ ਵਿੱਚ ਸਮਾਧੀ ਕੋਈ ਨਹੀਂ ਕਿਉਂਕਿ ਸਮਾਧੀ ਤਾਂ ਸਮਾਧਾਨ ਤੋਂ ਬਾਅਦ ਨਿਕਲਣੀ ਹੈ ਜਦੋਂ ਸਾਰੇ ਕੰਮ ਪੂਰੇ ਹੋ ਜਾਣੇ ਹਨ। ਲੇਕਿਨ ਕੰਮ ਤਾਂ ਅਜੇ ਅਧੂਰੇ ਹਨ ਕਿਉਂਕਿ ਇਸ ਜੀਵ ਦੀ ਕੋਈ ਸੀਮਾ ਨਹੀਂ ਹੈ। ਮਨੁੱਖ ਸੀਮਾ 'ਤੇ ਜਾ ਕੇ ਰੁੱਕਦਾ ਹੈ, ਬਲਕਿ ਰੁੱਕਣਾ ਹੀ ਪੈਂਦਾ ਹੈ। ਅਜੇ ਤਾਂ ਇਹ 'ਜੀਤ ਫਿਰੈ ਸਭ ਦੇਸ ਦਿਸਾਨ ਕੋ', ਸੀਮਾਵਾਂ ਤੋੜਦਾ ਫਿਰਦਾ ਹੈ। ਇਸ ਦੇ ਅੰਦਰ ਕੋਈ ਸੀਮਾ ਨਹੀਂ ਅਤੇ ਨਤੀਜਾ ਇਹ ਹੈ ਕਿ ਅੰਦਰਲੀ ਦੌੜ ਲੱਗੀ ਹੋਈ ਹੈ। ਉਹ ਦੇਹ ਨੂੰ ਸਮਾਧੀ ਅਸਥਿਤ ਕਰਕੇ ਸਮਝਦਾ ਹੈ ਕਿ ਉਸਦੀ ਸਮਾਧੀ ਲੱਗੀ ਹੋਈ ਹੈ।

ਇਹ 'ਬਕ ਧਿਆਨ' ਭਾਵ ਬਗੁਲੇ ਵਾਲੀ ਸਮਾਧੀ ਵਾਂਗ ਹੈ। ਬਗੁਲਾ ਵੀ ਅੱਖਾਂ ਬੰਦ ਕਰਕੇ ਇੱਕ ਲੱਤ ਦੇ ਭਾਰ ਖਲੋਅ ਜਾਂਦਾ ਹੈ ਅਤੇ ਇੱਕ ਬੁੱਤ ਵਾਂਗ ਲੱਗਦਾ ਹੈ। ਪਰ ਅੰਦਰੋਂ ਲੋਭ ਵੱਸ ਉਹ ਇਸ ਇੰਤਜ਼ਾਰ ਵਿੱਚ ਹੁੰਦਾ ਹੈ ਕਿ ਕਦੋਂ ਕੋਈ ਉਸ ਪਾਣੀ ਵਿੱਚ ਵੱਸਣ ਵਾਲਾ ਜੀਵ ਉਸਦੀ ਪਹੁੰਚ ਵਿੱਚ ਆ ਜਾਵੇ।

**ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ**

**ਲੋਕ ਗਇਓ ਪਰਲੋਕ ਗਵਾਇਓ॥**

ਕੀ ਹੋਇਆ ਜੇ ਕੋਈ 'ਸਾਤ ਸਮੁਦ੍ਰਨਿ' ਭਾਵ ਸਤਾਂ ਸਮੁੰਦਰਾਂ ਦੀ ਇਸ ਧਰਤੀ ਦੇ ਸਾਰੇ ਤੀਰਥਾਂ ਉੱਤੇ ਨਹਾਉਂਦਾ ਫਿਰੇ, ਇਸ਼ਨਾਨ ਕਰਦਾ ਫਿਰੇ ? ਇਉਂ ਦਿੱਸਦਾ ਹੈ ਮਾਨੋ ਉਸ ਦਾ ਇਹ ਲੋਕ ਭਾਵ ਸੰਸਾਰ ਵਿੱਚ ਮਿਲਿਆ ਸਮਾਂ ਵਿਅਰਥ ਚਲਾ ਗਿਆ,

ਫਿਰਦਿਆਂ-ਫਿਰਦਿਆਂ ਹੀ ਚਲਾ ਗਿਆ ਅਤੇ ਨਾਲ ਹੀ ਉਸਨੇ ਪਰਲੋਕ ਵੀ ਗੁਆ ਲਿਆ ਹੈ।

ਲੋਕ ਉਹ ਹੈ ਜਿੱਥੇ ਲੋਕਾਂ ਦਾ ਇਕੱਠ ਹੈ ਭਾਵ ਸੰਸਾਰ। ਪਰਲੋਕ ਦਾ ਅਰਥ ਹੈ ਲੋਕ ਤੋਂ ਪਰੇ, ਲੋਕ ਦੀ ਸੀਮਾ ਤੋਂ ਬਾਅਦ, ਭਾਵ ਜਦੋਂ ਲੋਕ ਨਹੀਂ ਸੀ ਬਣਿਆ ਉਦੋਂ ਵੀ ਹੋਵੇ ਤੇ ਜਦੋਂ ਲੋਕ ਨਹੀਂ ਰਹੇਗਾ ਤਾਂ ਉਦੋਂ ਵੀ ਹੋਵੇਗਾ। ਪਰ ਐਸਾ ਕੌਣ ਹੈ ਜਿਸਨੂੰ ਆਖਦੇ ਹਾਂ :

**ਆਦਿ ਸਚੁ ਜੁਗਾਦਿ ਸਚੁ ।।**

**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ।।**

(ਗੁ.ਗ੍ਰੰ.ਸਾ. ਪੰਨਾ : 1)

ਸੰਸਾਰ ਇੱਕ ਸੀਮਾ ਹੈ ਅਤੇ ਜਦੋਂ ਸੰਸਾਰ ਨਹੀਂ ਸੀ ਉਦੋਂ ਵੀ ਨਿਰੰਕਾਰ ਸੀ। ਤੇ ਜਦੋਂ ਸੰਸਾਰ ਨਹੀਂ ਹੋਵੇਗਾ ਤਾਂ ਵੀ ਉਹ ਹੋਵੇਗਾ। ਪਰਲੋਕ ਤੋਂ ਭਾਵ ਹੈ ਪਰਮਾਤਮਾ ਜਿਹੜਾ ਲੋਕ ਤੋਂ ਪਰੇ ਹੈ ਅਤੇ ਸੰਸਾਰ ਵਿੱਚ ਹੁੰਦਿਆਂ ਹੋਇਆ ਵੀ ਸੰਸਾਰ ਤੋਂ ਨਿਰਲੇਪ ਹੈ, ਵੱਖਰਾ ਹੈ।

ਕਿਉਂਕਿ ਇਨ੍ਹਾਂ ਸਵੱਯੇ ਵਿੱਚ 'ਸ੍ਰੀਪਤਿ' ਅਤੇ ਉਸਦੇ ਨਾਲ ਮਿਲਾਪ ਦੀ ਗੱਲ ਚਲ ਰਹੀ ਹੈ। ਇਸ ਲਈ ਇੱਥੇ ਗੁਰੂ ਸਾਹਿਬ ਕਹਿੰਦੇ ਹਨ ਕਿ ਧਰਤੀ ਦੇ ਸਾਰੇ ਤੀਰਥਾਂ ਉੱਤੇ ਫਿਰਦੇ-ਫਿਰਦੇ ਇਹ ਜੀਵ ਸੰਸਾਰ ਨੂੰ ਵੀ ਨਾ ਸੰਭਾਲ ਸਕਿਆ ਅਤੇ ਪ੍ਰਭੂ ਨੂੰ ਵੀ ਨਾ ਮਿਲ ਸਕਿਆ। ਬਾਣੀ ਵਿੱਚ ਵੀ ਇਹ ਗੱਲ ਆਖ ਦਿੱਤੀ :

**ਕਬੀਰ ਦੀਨੁ ਗਵਾਇਆ ਦੁਨੀ ਸਿਉ**

**ਦੁਨੀ ਨਾ ਚਾਲੀ ਸਾਥਿ ।।**

**ਪਾਇ ਕੁਹਾੜਾ ਮਾਰਿਆ**

**ਗਾਫਲਿ ਅਪੁਨੈ ਹਾਥਿ ।।**

(ਗੁ.ਗ੍ਰੰ.ਸਾ. ਪੰਨਾ : 1365)

ਦੋਵੇਂ ਗੁਆ ਲਏ - ਨਾ ਦੀਨ ਰਿਹਾ ਤੇ ਨਾ ਦੁਨੀਆ, ਸੰਸਾਰ ਵੀ ਗੁਆ ਲਿਆ ਤੇ ਨਿਰੰਕਾਰ ਨੂੰ ਵੀ ਨਾ ਮਿਲ ਸਕਿਆ। ਐਸਾ ਇਸ ਲਈ ਵੀ ਹੋਇਆ ਕਿਉਂਕਿ :

**ਬਾਸ ਕੀਓ ਬਿਖਿਆਨ ਸੋਂ ਬੈਠ ਕੈ**

**ਐਸੇ ਹੀ ਐਸੇ ਸੁ ਬੈਸ ਬਿਤਾਇਓ।।**

ਵਿਸ਼ੇ-ਵਿਕਾਰਾਂ, ਬਿਖਿਆ ਦੇ ਖੇਤਰ ਵਿੱਚ ਬੈਠ ਕੇ, ਉਨ੍ਹਾਂ ਵਸਤੂਆਂ ਤੇ ਸੰਸਕਾਰਾਂ ਨਾਲ ਨਿਵਾਸ ਰਿਹਾ ਜਿਹੜੇ ਕੇਵਲ ਤੇ ਕੇਵਲ ਜ਼ਹਿਰ ਹਨ ਅਤੇ ਉਹਨਾਂ ਨੇ ਅਧਿਆਤਮਿਕ ਜੀਵਨ ਨੂੰ ਵੀ ਤਬਾਹ ਕਰ ਦਿੱਤਾ। ਵਿਕਾਰ ਬਿਖਿਆ ਜਾਂ ਜ਼ਹਿਰ ਹੈ ਅਤੇ ਜ਼ਹਿਰ ਉਹ ਹੈ ਜਿਸਦੇ ਨਾਲ ਮੌਤ ਹੋ ਜਾਂਦੀ ਹੈ।

ਅਹੰਕਾਰ ਵੀ ਤਾਂ ਇੱਕ ਜ਼ਹਿਰ ਹੈ ਜਿਸਦੀ ਗੱਲ ਪਹਿਲਾਂ ਕੀਤੀ ਗਈ ਹੈ। ਅਹੰਕਾਰ ਨੇ ਹਰੇਕ ਚੀਜ਼ ਦਾ ਜੀਵਨ ਬਰਬਾਦ ਕਰ ਦਿੱਤਾ, ਭਾਵੇਂ ਉਹ ਭਗਤੀ ਮਾਰਗ ਦਾ ਹੋਵੇ, ਰਾਜ-ਭਾਗ ਦਾ ਜਾਂ ਸੂਰਮਾ-ਯੋਧੇ ਦਾ।

ਭਾਵੇਂ ਰਾਜ-ਭਾਗ ਸੰਸਾਰ ਦੀ ਸੇਵਾ ਲਈ ਸੀ ਅਤੇ ਰਾਜਨੀਤੀ ਬਣੀ ਇਸੇ ਲਈ ਸੀ ਕਿ ਕਿਸੇ ਰਾਜੇ ਦੀ ਰਈਅਤ ਵਿੱਚ ਕੋਈ ਭੁੱਖਾ ਜਾਂ ਪਰੇਸ਼ਾਨ ਨਾ ਰਹੇ। ਰਾਜਨੀਤਿਕ ਪੜਾਅ ਦੇ ਆਰੰਭ ਹੋਣ ਦਾ ਮਕਸਦ ਹੀ ਇਹ ਸੀ ਕਿ ਕੁਝ ਜ਼ਿੰਮੇਵਾਰ ਲੋਕਾਂ ਦਾ ਨਿਜ਼ਾਮ ਕਾਇਮ ਕਰ ਦਿੱਤਾ ਜਾਏ ਜੋ ਕਿ ਲੋਕਾਂ ਦੀਆਂ ਮੁਸ਼ਕਿਲਾਂ ਨੂੰ ਸੁਲਝਾਉਣ। ਇਸੇ ਲਈ ਤਾਂ ਪੁਰਾਤਨ ਜ਼ਮਾਨੇ ਵਿੱਚ ਰਾਜਾ ਰਾਤ ਦੇ ਹਨੇਰੇ ਵਿੱਚ ਭੇਸ ਬਦਲ ਕੇ ਲੋਕਾਂ ਦੇ ਦਰਵਾਜ਼ਿਆਂ 'ਤੇ ਵਿਚਰਦਾ ਸੀ ਕਿ ਕਿਧਰੇ ਕੋਈ ਗ਼ਰੀਬ ਰੋਂਦਾ ਤਾਂ ਨਹੀਂ। ਰਾਜਨੀਤੀ ਦਾ ਜਨਮ ਇਥੋਂ ਹੋਇਆ ਸੀ ਪਰ ਇਹ ਰਾਜੇ ਅਹੰਕਾਰ ਵੱਸ ਹੋ ਗਏ ਅਤੇ ਸਭ ਕੁਝ ਬਦਲ ਗਿਆ। ਅਹੰਕਾਰ ਜ਼ਹਿਰ ਹੋ ਗਿਆ ਅਤੇ ਇਸਨੇ ਰਾਜੇ ਦਾ ਅਸਲ ਜੀਵਨ ਖ਼ਤਮ ਕਰ ਦਿੱਤਾ। ਰਾਜਨੀਤੀ ਦਾ ਅਸਲੀ ਜੀਵਨ ਤਾਂ ਇਸ ਜ਼ਹਿਰ ਨੇ ਖ਼ਤਮ ਕਰ ਦਿੱਤਾ ਅਤੇ ਉਸਦੀ ਮੌਤ ਹੋ ਗਈ। ਅੱਜ ਅਸੀਂ ਮੁਰਦਾ ਰਾਜਨੀਤੀ ਨੂੰ ਸੰਭਾਲੇ ਫਿਰ ਰਹੇ ਹਾਂ, ਮਾਨੋ ਕਿਸੇ ਨੇ ਇੱਕ ਮੁਰਦਾ ਲਾਸ਼ ਨੂੰ ਸਿੰਘਾਸਨ 'ਤੇ ਬਿਠਾ ਦਿੱਤਾ ਹੋਵੇ।

**ਅਤਿ ਸੁੰਦਰ ਕੁਲੀਨ ਚਤੁਰ**

**ਮੁਖਿ ਙਿਆਨੀ ਧਨਵੰਤ।।**

**ਮਿਰਤਕ ਕਹੀਅਹਿ ਨਾਨਕਾ**

ਜਿਹ ਪ੍ਰੀਤਿ ਨਹੀ ਭਗਵੰਤ ।।

(ਗੁ.ਗ੍ਰੰ.ਸਾ. ਪੰਨਾ : 253)

ਭਾਵੇਂ ਕੋਈ ਕਿੰਨਾ ਵੀ ਸੁੰਦਰ ਹੋਵੇ, ਉੱਚੀ ਕੁਲ ਵਿੱਚ ਪੈਦਾ ਹੋਇਆ ਹੋਵੇ, ਮੁਖ ਤੋਂ ਬਹੁਤ ਗੱਲਾਂ ਵੀ ਕਰਦਾ ਹੋਵੇ, ਗਿਆਨੀ ਵੀ ਹੋਵੇ ਅਤੇ ਨਾਲ ਹੀ ਧਨਵੰਤ ਵੀ ਹੋਵੇ, ਉਹ ਫਿਰ ਵੀ ਮ੍ਰਿਤਕ ਹੈ। ਇੱਕ ਜ਼ਹਿਰ ਨੇ ਉਸਨੂੰ ਮਾਰ ਦਿੱਤਾ ਹੈ ਅਤੇ ਉਹ ਜ਼ਹਿਰ ਹੈ ਅਹੰਕਾਰ ਜਿਸ ਕਰਕੇ ਉਹ ਪ੍ਰਭੂ ਨਾਲ ਪ੍ਰੀਤ ਨਹੀਂ ਪਾ ਸਕਦਾ।

ਇਨ੍ਹਾਂ ਸਵੱਯੇ ਦੀ ਵਿਚਾਰਾਂ ਕਰਨ ਦੇ ਨਾਲ-ਨਾਲ ਅਸੀਂ ਆਪਣੇ ਅੰਦਰ ਵੀ ਝਾਤ ਮਾਰਦੇ ਜਾਣਾ ਹੈ। ਅਸੀਂ ਆਪਣਾ ਕਿੰਨਾ ਸਮਾਂ ਵਿਕਾਰਾਂ ਦੀ ਦੁਨੀਆ ਵਿੱਚ ਬਿਤਾਉਂਦੇ ਹਾਂ ਅਤੇ ਅੰਮ੍ਰਿਤ ਦੀ ਦੁਨੀਆ ਵਿੱਚ ਕਿੰਨਾ ਕੁ ਸਮਾਂ ਦਿੰਦੇ ਹਾਂ। ਜੇ ਅਸੀਂ ਅੰਮ੍ਰਿਤ ਦੀ ਦੁਨੀਆ ਵਿੱਚ ਆਉਂਦੇ ਵੀ ਹਾਂ ਤਾਂ ਅੰਮ੍ਰਿਤ ਨੂੰ ਅੰਦਰ ਨਹੀਂ ਜਾਣ ਦਿੰਦੇ। ਅਸੀਂ ਬਾਣੀ ਸੁਣਦੇ ਹਾਂ ਪਰ ਉਸਨੂੰ ਅੰਦਰ ਨਹੀਂ ਜਾਣ ਦਿੰਦੇ।

ਜੇ ਕੋਈ ਮਿੱਤਰ ਆ ਕੇ ਘਰ ਦਾ ਦਰਵਾਜ਼ਾ ਖੜਕਾਏ ਅਤੇ ਘਰ ਦਾ ਮਾਲਕ ਦਰਵਾਜ਼ਾ ਖੋਲ੍ਹੇ, ਕੀ ਕਦੇ ਐਸਾ ਹੋਇਆ ਹੈ ਕਿ ਉਹ ਆਪਣੇ ਮਿੱਤਰ ਨੂੰ ਦਰਵਾਜ਼ੇ ਤੋਂ ਹੀ ਗੱਲਾਂ ਕਰਕੇ ਮੋੜ ਦੇਵੇ। ਬਲਕਿ ਉਹ ਕਹਿੰਦਾ ਹੈ ਕਿ ਪਹਿਲਾਂ ਅੰਦਰ ਆਓ ਤੇ ਫਿਰ ਬੈਠ ਕੇ ਗੱਲਾਂ ਕਰਦੇ ਹਾਂ। ਉਹ ਮਿੱਤਰ ਨੂੰ ਦਰਵਾਜ਼ੇ ਤੋਂ ਅੰਦਰ ਬੁਲਾਉਂਦਾ ਹੈ। ਬਲਕਿ ਦਰਵਾਜ਼ੇ ਤੋਂ ਉਸਨੂੰ ਮੋੜਿਆ ਜਾਂਦਾ ਹੈ ਜਿਸ ਉੱਤੇ ਕੋਈ ਸ਼ਕ ਹੋਵੇ।

ਪਰ ਅੱਜ ਹੋ ਕੀ ਰਿਹਾ ਹੈ ? ਗੁਰੂ ਸਾਡਾ ਪਰਮ ਮਿੱਤਰ ਹੈ :

ਸਤਿਗੁਰੁ ਮੈਡਾ ਮਿਤੁ ਹੈ

ਜੇ ਮਿਲੈ ਤ ਇਹੁ ਮਨੁ ਵਾਰਿਆ ।।

(ਗੁ.ਗ੍ਰੰ.ਸਾ. ਪੰਨਾ : 1421)

ਤੇ ਇਸਦੀ ਥਾਂ ਅਸੀਂ ਇਸ ਤੋਂ ਉਲਟ ਬਰਤਾਵ ਕਰ ਰਹੇ ਹਾਂ। ਗੁਰੂ ਬਾਣੀ ਰੂਪ ਹੈ ਤੇ ਉਹ ਸਰੀਰ ਦੇ ਦਰਵਾਜ਼ਿਆਂ ਭਾਵ ਕੰਨ, ਜ਼ੁਬਾਨ ਦੇ ਰਾਹੀਂ ਆਉਂਦੀ ਹੈ ਤਾਂ ਅਸੀਂ ਕਹਿੰਦੇ ਹਾਂ ਕਿ ਉਹ ਜ਼ੁਬਾਨ 'ਤੇ ਹੀ ਰਹੇ, ਅੰਦਰ ਨਾ ਆਏ। ਬਾਣੀ ਗੁਰੂ ਨੂੰ ਕੰਨ ਤੋਂ ਸੁਣਦੇ ਜ਼ਰੂਰ ਹਾਂ ਪਰ ਉਸ ਪਰਮ ਮਿੱਤਰ ਨੂੰ ਦਰਵਾਜ਼ੇ ਤੋਂ ਹੀ ਮੋੜ ਦਿੰਦੇ ਹਾਂ। ਬਾਣੀ

ਗੁਰੂ ਨੂੰ ਭਾਵੇਂ ਮੂੰਹ ਦੇ ਦਰਵਾਜ਼ੇ ਰਾਹੀਂ ਪੜ੍ਹ ਲਈਏ ਜਾਂ ਕੰਨ ਦੇ ਦਰਵਾਜ਼ੇ ਰਾਹੀਂ ਸੁਣ ਲਈਏ, ਪਰ ਅਸੀਂ ਗੁਰੂ ਨੂੰ ਦਰਵਾਜ਼ੇ ਤੋਂ ਹੀ ਮੋੜ ਰਹੇ ਹਾਂ ਤੇ ਉਸਨੂੰ ਅੰਦਰ ਬਿਠਾਉਣ ਲਈ ਥਾਂ ਨਹੀਂ ਦੇ ਰਹੇ।

**ਕਤ ਨਹੀ ਠਉਰ ਮੂਲੁ ਕਤ ਲਾਵਉ।।**

**ਖੋਜਤ ਤਨ ਮਹਿ ਠਉਰ ਨ ਪਾਵਉ।।**

(ਗੁ.ਗ੍ਰੰ.ਸਾ. ਪੰਨਾ : 327)

ਕੋਈ ਥਾਂ ਹੀ ਨਹੀਂ, ਇਸ ਜੜ੍ਹ ਨੂੰ ਕਿੱਥੇ ਲਾਈਏ ? ਸਾਰਾ ਸਰੀਰ ਖੋਜਿਆ ਤਾਂ ਅੰਦਰ ਵਿਕਾਰ ਹੀ ਵਿਕਾਰ ਭਰੇ ਹੋਏ ਹਨ, ਰੱਬ ਨੂੰ ਅੰਦਰ ਬਿਠਾਉਣ ਲਈ ਕੋਈ ਥਾਂ ਹੀ ਨਹੀਂ ਹੈ।

ਆਪਣੇ ਰੋਜ਼ਾਨਾ ਜੀਵਨ ਵਿੱਚ ਹੀ ਝਾਤ ਮਾਰ ਕੇ ਵੇਖਿਆ ਜਾ ਸਕਦਾ ਹੈ ਕਿ ਵਿਕਾਰਾਂ ਦੀ ਸੂਚੀ ਵਿੱਚ ਰਹਿਣ ਲਈ ਅਸੀਂ ਕਿੰਨਾ ਸਮਾਂ ਗੁਜ਼ਾਰਦੇ ਹਾਂ ਅਤੇ ਨਿਰੰਕਾਰ ਦੇ ਘੇਰੇ ਵਿੱਚ ਰਹਿਣ ਲਈ ਕਿੰਨਾ ਸਮਾਂ ਲਾਉਂਦੇ ਹਾਂ। ਇਸਦਾ ਨਤੀਜਾ ਇਹ ਹੋਇਆ ਹੈ ਕਿ ਅੰਦਰ ਵਿਸ਼ੇ-ਵਿਕਾਰ ਜਮ੍ਹਾ ਹੋ ਗਏ ਹਨ ਅਤੇ ਜਦੋਂ ਗੁਰੂ ਦਰਵਾਜ਼ੇ ਉੱਤੇ ਖੜਕਾ ਦਿੰਦਾ ਹੈ ਤਾਂ ਸਾਨੂੰ ਗੁਰੂ ਨੂੰ ਦਰਵਾਜ਼ੇ ਤੋਂ ਹੀ ਮੋੜਨਾ ਪੈਂਦਾ ਹੈ।

ਵਿਸ਼ੇ-ਵਿਕਾਰਾਂ ਵਿੱਚ, ਜ਼ਹਿਰ ਦੇ ਘੇਰੇ ਵਿੱਚ ਬੈਠ ਕੇ ਅਸੀਂ ਆਪਣਾ ਸਾਰਾ ਜੀਵਨ ਗੁਆ ਦਿੱਤਾ ਹੈ, ਪੂਰੀ ਉਮਰ ਬਿਤਾ ਦਿੱਤੀ ਹੈ। ਫਿਰ ਗੁਰੂ ਸਾਹਿਬ ਨੇ ਇੱਕ ਫ਼ੈਸਲਾ ਦੇ ਦਿੱਤਾ ਕਿ ਇੱਕ ਗੱਲ ਸੱਚ ਮੰਨ ਲਓ, ਝੂਠ ਨਹੀਂ ਕਹਿੰਦਾ :

**ਸਾਚੁ ਕਹੋਂ ਸੁਨ ਲੇਹੁ ਸਭੈ**

**ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।। ੯।।**

ਬਲਕਿ ਇਥੇ ਆ ਕੇ ਇੱਕ ਤੌਖ਼ਲਾ ਹੋ ਜਾਂਦਾ ਹੈ ਕਿਉਂਕਿ ਐਸਾ ਉਸਨੂੰ ਆਖੀਦਾ ਹੈ ਜਿਸਨੇ ਪਤਾ ਨਹੀਂ ਵਿਸ਼ਵਾਸ ਕਰਨਾ ਹੋਵੇ ਜਾਂ ਨਹੀਂ। ਉਸਨੂੰ ਹੀ ਐਸਾ ਆਖਿਆ ਜਾਂਦਾ ਹੈ ਕਿ ਮੈਂ ਸੱਚ ਆਖ ਰਿਹਾ ਹਾਂ, ਮੇਰੀ ਗੱਲ ਨੂੰ ਸੱਚ ਮੰਨ। ਪਤਾ ਨਹੀਂ ਗੁਰੂ ਸਾਹਿਬ ਨੇ ਇਹ ਮਹਿਸੂਸ ਕਰ ਲਿਆ ਕਿ ਇਹ ਮੇਰੀ ਗੱਲ ਮੰਨਦੇ ਹਨ ਜਾਂ ਨਹੀਂ। ਇਸ ਲਈ ਇਥੇ ਸ਼ਬਦ ਦੁਹਰਾਏ, ਇਹ ਕਿਹਾ ਕਿ ਦੁਨੀਆ ਦੇ ਲੋਕੋ, ਸੁਣ ਲਵੋ, ਇਹ

ਫ਼ੈਸਲਾ ਹੈ ਕਿ ਜਿਨ੍ਹਾਂ ਕੋਲ ਪ੍ਰੇਮ ਨਹੀਂ, ਉਨ੍ਹਾਂ ਕੋਲ ਨਿਰੰਕਾਰ ਵੀ ਨਹੀਂ।

ਅਸੀਂ ਪ੍ਰੇਮ ਤੇ ਮੋਹ - ਇਨ੍ਹਾਂ ਦੋਹਾਂ ਸ਼ਬਦਾਂ ਨੂੰ ਰਲਗੱਡ ਕਰ ਲਿਆ ਹੈ। ਅਸੀਂ ਮੋਹ ਨੂੰ ਹੀ ਪ੍ਰੇਮ ਦਾ ਨਾਮ ਦੇਈ ਜਾਂਦੇ ਹਾਂ ਅਤੇ ਪ੍ਰੇਮ ਤੇ ਮੋਹ ਨੂੰ ਇਕੋ ਚੀਜ਼ ਹੀ ਸਮਝੀ ਜਾਂਦੇ ਹਾਂ। ਪਰ ਇਨ੍ਹਾਂ ਦੋਹਾਂ ਵਿੱਚ ਬਹੁਤ ਫ਼ਰਕ ਹੈ। ਜਿੱਥੇ ਮੋਹ ਦੀ ਗੱਲ ਆਈ ਹੈ, ਉਥੇ ਉਹ ਪ੍ਰਵਾਨ ਨਹੀਂ ਹੋਇਆ। ਇਸੇ ਲਈ ਇਸਨੂੰ ਪੰਜ ਦੋਖੀਆਂ ਵਿੱਚ ਰਖਿਆ ਗਿਆ - ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ।

**ਮਾਇਆ ਰੰਗ ਬਿਰੰਗ ਕਰਤ**

**ਭ੍ਰਮ ਮੋਹ ਕੈ ਕੂਪਿ ਗੁਬਾਰਿ ਪਰਿਓ ਹੈ॥**

(ਗੁ.ਗ੍ਰੰ.ਸਾ. ਪੰਨਾ : 1388)

ਮੋਹ ਇੱਕ ਅੰਨ੍ਹਾ ਖੂਹ ਹੈ ਤੇ ਜਿਹੜਾ ਇਸ ਵਿੱਚ ਡਿੱਗ ਪਏ, ਉਹ ਇਸ ਵਿੱਚੋਂ ਨਿਕਲ ਨਹੀਂ ਸਕਦਾ। ਮੋਹ ਇੱਕ ਐਸਾ ਚਿੱਕੜ ਹੈ ਜੋ ਕਿ ਇੱਕ ਕਦਮ ਵੀ ਚਲਣ ਨਹੀਂ ਦਿੰਦਾ :

**ਪੰਕਜ ਮੋਹ ਪਗੁ ਨਹੀ ਚਾਲੈ**

**ਹਮ ਦੇਖਾ ਤਹ ਡੂਬੀਅਲੇ॥**

(ਗੁ.ਗ੍ਰੰ.ਸਾ. ਪੰਨਾ : 12)

ਦੂਜੇ ਪਾਸੇ ਪ੍ਰੇਮ ਥਾਂ-ਥਾਂ 'ਤੇ ਪ੍ਰਵਾਨ ਹੈ। ਇਸਦਾ ਮਤਲਬ ਹੈ ਕਿ ਪ੍ਰੇਮ ਤੇ ਮੋਹ ਵਿੱਚ ਬਹੁਤ ਅੰਤਰ ਹੈ। ਇਨ੍ਹਾਂ ਦੋਹਾਂ ਨੂੰ ਬਾਣੀ ਅੰਦਰ ਇੱਕ ਹੀ ਥਾਂ 'ਤੇ ਬਹੁਤ ਖ਼ੂਬਸੂਰਤ ਤਰੀਕੇ ਨਾਲ ਸਪਸ਼ਟ ਕੀਤਾ ਗਿਆ ਹੈ :

**ਜਉ ਹਮ ਬਾਂਧੇ ਮੋਹ ਫਾਸ**

**ਹਮ ਪ੍ਰੇਮ ਬਧਨਿ ਤੁਮ ਬਾਧੇ॥**

ਪ੍ਰਭੂ ਨੇ ਮੇਰੇ ਲਈ ਮੋਹ ਜਾਲ ਪੈਦਾ ਕੀਤਾ ਹੋਇਆ ਹੈ, ਮੈਂ ਸੰਸਾਰ ਵਿੱਚ ਆ ਕੇ ਮੋਹ ਦੇ ਬੰਧਨ ਵਿੱਚ ਬੱਝ ਗਿਆ। ਨਾਲ ਹੀ ਮੈਂ ਵੇਖਿਆ ਕਿ ਹੇ ਰੱਬ ! ਤੂੰ ਮੋਹ ਦੇ ਬੰਧਨ ਵਿੱਚ ਨਹੀਂ ਫੱਸਦਾ, ਸੋ ਮੈਂ ਪ੍ਰੇਮ ਦਾ ਬੰਧਨ ਤਿਆਰ ਕਰ ਲਿਆ ਅਤੇ ਤੈਨੂੰ ਪ੍ਰੇਮ ਦੇ ਬੰਧਨ ਵਿੱਚ ਬੰਨ੍ਹ ਲਿਆ। ਰੱਬ ਮੋਹ ਵਿੱਚ ਨਹੀਂ ਫੱਸਦਾ, ਪ੍ਰੇਮ ਵਿੱਚ ਜਕੜਿਆ ਜਾਂਦਾ ਹੈ।

ਨਾਲ ਹੀ ਅੱਗੇ ਆਖ ਦਿੱਤਾ :

**ਅਪਨੇ ਛੂਟਨ ਕੋ ਜਤਨੁ ਕਰਉ**

**ਹਮ ਛੂਟੇ ਤੁਮ ਆਰਾਧੇ॥**

(ਗੁ.ਗ੍ਰੰ.ਸਾ. ਪੰਨਾ : 658)

ਮੈਂ ਤੈਨੂੰ ਆਰਾਧਿਆ ਤੇ ਆਪਣੇ ਮੋਹ ਦੇ ਬੰਧਨਾਂ ਤੋਂ ਛੁੱਟ ਗਿਆ ਪਰ ਤੂੰ ਕਿਸ ਨੂੰ ਅਰਾਧ ਕੇ ਇਨ੍ਹਾਂ ਪ੍ਰੇਮ ਦੇ ਬੰਧਨਾਂ ਵਿੱਚੋਂ ਛੁੱਟੇਂਗਾ।

**ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ॥**

**ਕਹਿ ਰਵਿਦਾਸ ਛੂਟਿਬੋ ਕਵਨ ਗੁਨ॥**

(ਗੁ.ਗ੍ਰੰ.ਸਾ. ਪੰਨਾ : 487)

ਮੈਂ ਤਾਂ ਪ੍ਰੇਮ ਦੇ ਬੰਧਨਾਂ ਤੋਂ ਛੁੱਟਣਾ ਹੀ ਨਹੀਂ ਚਾਹੁੰਦਾ। ਸੋ, ਪ੍ਰੇਮ ਦਾ ਬੰਧਨ ਇੱਕ ਰਸ ਹੈ ਜਦਕਿ ਮੋਹ ਇੱਕ ਜ਼ਹਿਰ ਹੈ। ਇਨ੍ਹਾਂ ਦੋਹਾਂ ਦੇ ਫ਼ਰਕ ਨੂੰ ਸਮਝਣ ਦੀ ਲੋੜ ਹੈ।

ਪ੍ਰੇਮ ਤੇ ਮੋਹ - ਇਨ੍ਹਾਂ ਦੋਹਾਂ ਵਿੱਚ ਹੀ ਮਨੁੱਖ ਕਿਸੇ ਨੂੰ ਮਿਲਣਾ ਚਾਹੁੰਦਾ ਹੈ। ਪਰ ਦੋਹਾਂ ਦੇ ਮਿਲਾਪ ਵਿੱਚ ਅੰਤਰ ਹੈ। ਮੋਹ ਵਿੱਚ ਮਨੁੱਖ ਹਰੇਕ ਚੀਜ਼ ਦੀ ਪਕੜ ਕਰਦਾ ਹੈ ਕਿ ਇਹ ਚੀਜ਼ ਉਸਦੀ ਆਪਣੀ ਹੈ। ਉਹ ਕਹਿੰਦਾ ਹੈ ਕਿ ਇਹ ਪੁੱਤਰ, ਇਹ ਪਰਿਵਾਰ, ਇਹ ਕੋਠੀ, ਇਹ ਕਾਰ ਮੇਰੀ ਹੈ। ਇਹ ਚੀਜ਼ਾਂ ਉਸ ਵਿੱਚ ਪਕੜ ਪੈਦਾ ਕਰਦੀਆਂ ਹਨ। ਬਲਕਿ ਇਸ ਤੋਂ ਹੋਰ ਅੱਗੇ ਜਦੋਂ ਉਹ ਮਨੁੱਖ ਗੁਰਦੁਆਰੇ ਵੀ ਜਾਂਦਾ ਹੈ ਤਾਂ ਕਹਿੰਦਾ ਹੈ ਕਿ ਇਹ ਗੁਰਦੁਆਰਾ ਮੇਰਾ ਹੈ, ਇਹ ਮਰਿਆਦਾ ਮੇਰੀ ਹੈ, ਇਹ ਅੰਮ੍ਰਿਤ ਮੇਰਾ ਹੈ। ਇਸ ਤਰ੍ਹਾਂ ਚਲਦੇ-ਚਲਦੇ ਉਹ ਮਨੁੱਖ ਇਥੋਂ ਤਕ ਵੱਧ ਜਾਂਦਾ ਹੈ ਤੇ ਉਹ ਆਖਦਾ ਹੈ ਕਿ ਇਹ ਰੱਬ ਮੇਰਾ ਹੈ, ਮੈਂ ਆਪਣੇ ਰੱਬ ਨੂੰ ਕੇਵਲ 'ਵਾਹਿਗੁਰੂ' ਹੀ ਆਖਣਾ ਹੈ। ਫਿਰ ਦੂਜਾ ਕਹਿੰਦਾ ਹੈ ਕਿ ਜੇ ਇਹ ਸਭ ਕੁਝ ਤੇਰਾ ਹੈ ਤਾਂ ਮੈਂ ਆਪਣੇ ਲਈ ਵੱਖਰਾ ਪ੍ਰਬੰਧ ਕਰ ਲੈਂਦਾ ਹਾਂ। ਇਥੋਂ ਹੀ ਦੁਫੇੜ ਪੈਦਾ ਹੋ ਜਾਂਦਾ ਹੈ। ਇਹ ਸਭ ਕੁਝ ਕੇਵਲ ਪਕੜ ਭਾਵ ਮੋਹ ਕਰਕੇ ਹੈ। ਇਸ ਵਿੱਚ ਮਨੁੱਖ ਹਰੇਕ ਉੱਤੇ 'ਮੇਰ' ਜਤਾਉਂਦਾ ਹੈ ਅਤੇ ਇਸ ਮੋਹ ਤੋਂ ਹੀ ਟਕਰਾਓ ਪੈਦਾ ਹੁੰਦਾ ਹੈ।

ਪ੍ਰੇਮ ਵਿੱਚ ਸਭ ਕੁਝ ਇਸ ਤੋਂ ਉਲਟ ਹੈ। ਜਦੋਂ ਉਹ ਮਨੁੱਖ ਪ੍ਰੇਮ ਦੇ ਘੇਰੇ ਵਿੱਚ

ਜਾਂਦਾ ਹੈ ਤਾਂ ਉਹ ਇਹ ਨਹੀਂ ਆਖਦਾ ਕਿ ਰੱਬ ਮੇਰਾ ਹੈ, ਬਲਕਿ ਕਹਿੰਦਾ ਹੈ ਕਿ ਮੈਂ ਰੱਬ ਦਾ ਹਾਂ। ਗੱਲ ਤਾਂ ਸਾਰੀ ਮਿਲਾਪ ਦੀ ਹੈ ਕਿ ਭਾਵੇਂ ਰੱਬ ਮੇਰਾ ਹੈ ਜਾਂ ਮੈਂ ਰੱਬ ਦਾ ਹਾਂ, ਭਾਵੇਂ ਉਹ ਮੇਰੇ ਕੋਲ ਆਵੇ ਜਾਂ ਮੈਂ ਰੱਬ ਕੋਲ ਜਾਵਾਂ। ਪਰ ਫ਼ਰਕ ਹੈ ਕਿ ਜਿਹੜਾ ਸਾਡੇ ਘਰ ਚਲ ਕੇ ਆਵੇ, ਅਸੀਂ ਉਸਨੂੰ ਨੀਵਾਂ ਦਿਖਾਉਣ ਦੀ ਕੋਸ਼ਿਸ਼ ਕਰਦੇ ਹਾਂ। ਨਾਲ ਹੀ ਕਹਿੰਦੇ ਹਾਂ ਕਿ ਮੈਂ ਤੇਰੇ ਘਰ ਨਹੀਂ ਆਉਣਾ, ਤੂੰ ਮੇਰੇ ਘਰ ਆ ਜਾ। ਇਸ ਵਿੱਚ ਵੀ ਹਉਮੈ ਖੜੀ ਹੋ ਜਾਂਦੀ ਹੈ।

ਮਨੁੱਖ ਰੱਬ ਨੂੰ ਤਾਂ ਆਪਣਾ ਬਣਾਉਣਾ ਚਾਹੁੰਦਾ ਹੈ ਪਰ ਆਪ ਰੱਬ ਦਾ ਨਹੀਂ ਬਣਨਾ ਚਾਹੁੰਦਾ। ਹਾਲਾਂਕਿ ਗੁਰੂ ਸਾਹਿਬ ਆਵਾਜ਼ ਦੇ ਕੇ ਕਹਿ ਰਹੇ ਹਨ :

**ਆਪੁ ਸਵਾਰਹਿ ਮੈ ਮਿਲਹਿ**

**ਮੈ ਮਿਲਿਆ ਸੁਖੁ ਹੋਇ॥**

**ਫਰੀਦਾ ਜੇ ਤੂ ਮੇਰਾ ਹੋਇ ਰਹਹਿ**

**ਸਭੁ ਜਗੁ ਤੇਰਾ ਹੋਇ॥**

(ਗੁ.ਗ੍ਰੰ.ਸਾ. ਪੰਨਾ : 1382)

ਇਹ ਹੀ ਇੱਕ ਮੁਸ਼ਕਿਲ ਬਣੀ ਹੋਈ ਹੈ। ਮਨੁੱਖ ਨੇ ਧਰਮ ਦੀ ਦੁਨੀਆ ਵਿੱਚ ਆ ਕੇ ਵੀ ਮੋਹ ਪੈਦਾ ਕਰ ਲਿਆ ਹੈ। ਆਪਣੀ ਮਰਿਆਦਾ, ਪ੍ਰਧਾਨਗੀ, ਸਕੱਤਰੀ ਆਦਿ ਦਾ ਅਹੰਕਾਰ ਕਰ ਲਿਆ ਹੈ। ਇਹ ਸਭ ਕੁਝ ਮੋਹ ਕਰਕੇ ਹੈ ਅਤੇ ਇਹ ਮੋਹ ਹੀ ਅਹੰਕਾਰ ਦਾ ਪ੍ਰਤੀਕ ਹੈ।

ਦੂਜੇ ਪਾਸੇ ਪ੍ਰੇਮ ਨਿਮਰਤਾ ਦਾ ਪ੍ਰਤੀਕ ਹੈ ਕਿਉਂਕਿ ਇਸ ਵਿੱਚ ਸਮਰਪਣ ਹੈ। ਇੱਥੇ ਮਨੁੱਖ ਕਹਿੰਦਾ ਹੈ, ਮੈਂ ਤੇਰਾ ਹਾਂ।

**ਹਮ ਕਿਛੁ ਨਾਹੀ ਏਕੈ ਓਹੀ॥**

**ਆਗੈ ਪਾਛੈ ਏਕੋ ਸੋਈ॥**

(ਗੁ.ਗ੍ਰੰ.ਸਾ. : ਪੰਨਾ 391)

ਹਉਂ ਮਿੱਟ ਜਾਏ ਤਾਂ ਫਿਰ ਮੈਂ ਨਹੀਂ ਰਹਿੰਦੀ। ਨਦੀ ਸਮੁੰਦਰ ਨੂੰ ਨਾਪਣ ਲਈ ਚਲਦੀ ਹੈ ਪਰ ਜਦੋਂ ਸਮੁੰਦਰ ਕੋਲ ਪਹੁੰਚਦੀ ਹੈ ਤਾਂ ਫਿਰ ਉਹ ਕਿਸ ਨੂੰ ਨਾਪੇ, ਬਲਕਿ

ਆਪ ਹੀ ਸਮੁੰਦਰ ਹੋ ਜਾਂਦੀ ਹੈ।

**ਨਾਨਕ ਗੁਰਿ ਖੋਏ ਭ੍ਰਮ ਭੰਗਾ॥**
**ਹਮ ਓਇ ਮਿਲਿ ਹੋਏ ਇਕ ਰੰਗਾ॥**

(ਗੁ.ਗ੍ਰੰ.ਸਾ. ਪੰਨਾ : 391)

ਮਿਲਾਪ ਦੀ ਨਿਸ਼ਾਨੀ ਹੈ ਆਪਾ ਖੋਅ ਜਾਣਾ, ਜਦਕਿ ਮੋਹ ਕਰਕੇ ਕਦੇ ਕੋਈ ਆਪਾ ਨਹੀਂ ਖੋਹੰਦਾ ਕਿਉਂਕਿ ਉਸ ਵਿੱਚ ਤਾਂ ਪਕੜ ਹੈ।

ਗੁਰੂ ਸਾਹਿਬ ਨੇ ਇਨ੍ਹਾਂ ਸਵੱਯੇ ਵਿੱਚ ਇਹ ਹੀ ਜ਼ਿਕਰ ਕੀਤਾ ਕਿ ਹਰੇਕ ਚੀਜ਼ ਦਾ ਅਹੰਕਾਰ ਹੀ ਜੀਵ ਨੂੰ ਉਸ ਪਰਮਾਤਮਾ ਨਾਲ ਮਿਲਣ ਨਹੀਂ ਦਿੰਦਾ। ਇਹੋ ਕਾਰਣ ਹੈ ਕਿ ਫ਼ੈਸਲੇ ਵਿੱਚ ਗੁਰੂ ਸਾਹਿਬ ਨੇ 'ਪ੍ਰੇਮ' ਸ਼ਬਦ ਦੀ ਵਰਤੋਂ ਕੀਤੀ ਹੈ ਕਿਉਂਕਿ ਇਸ ਵਿੱਚ ਨਿਮਰਤਾ ਹੈ, ਸਮਰਪਣ ਹੈ, ਆਪਾ ਗੁਆਉਣ ਦੀ ਗੱਲ ਹੈ ਅਤੇ ਆਪਣੀ ਵੱਖਰੀ ਹੋਂਦ ਕਾਇਮ ਕਰਨ ਦੀ ਗੱਲ ਨਹੀਂ ਹੈ।

ਸੰਸਾਰ ਦੇ ਲੋਕ ਰੱਬ ਨੂੰ ਮਿਲਣਾ ਚਾਹੁੰਦੇ ਹਨ ਪਰ ਉਹ ਇਸ ਅਹੰਕਾਰ ਦੀਆਂ ਵੱਖ-ਵੱਖ ਦੀਵਾਰਾਂ ਨੂੰ ਤੋੜ ਨਹੀਂ ਰਹੇ ਭਾਵੇਂ ਉਹ ਦੀਵਾਰਾਂ ਅਦਿੱਖ ਸ਼ਕਤੀਆਂ ਦੀ ਹਨ ਜਾਂ ਫਿਰ ਕਰਮ-ਕਾਂਡੀ ਮਾਰਗ ਦੀਆਂ।

ਕਾਹੂ ਲੈ ਪਾਹਨ ਪੂਜ ਧਰਯੋ ਸਿਰ
ਕਾਹੂ ਲੈ ਲਿੰਗ ਗਰੇ ਲਟਕਾਇਓ॥
ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ
ਕਾਹੂ ਪਛਾਹ ਕੋ ਸੀਸੁ ਨਿਵਾਇਓ॥
ਕੋਊ ਬੁਤਾਨ ਕੋ ਪੂਜਤ ਹੈ ਪਸੁ
ਕੋਊ ਮ੍ਰਿਤਾਨ ਕੋ ਪੂਜਨ ਧਾਇਓ॥
ਕੂਰ ਕ੍ਰਿਆ ਉਰਝਿਓ ਸਭ ਹੀ ਜਗ
ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥ ੧੦॥

# ਕਾਹੂ ਲੈ ਪਾਹਨ ਪੂਜ ਧਰਯੋ ਸਿਰ

ਇਨ੍ਹਾਂ '੧੦ ਸਵੱਯੇ' ਦੀ ਵਿਚਾਰ ਨਾਲ ਸ਼ਾਇਦ ਕਈਆਂ ਦੇ ਮਨਾਂ ਵਿੱਚ ਵਿਚਾਰ ਆਉਂਦਾ ਹੋਵੇ ਕਿ ਇਨ੍ਹਾਂ ਗੱਲਾਂ ਰਾਹੀਂ ਕਿਸੇ ਅਨਮਤੀਏ ਧਰਮ ਦੀ ਆਲੋਚਨਾ ਕੀਤੀ ਜਾ ਰਹੀ ਹੈ ਜਾਂ ਕਿਸੇ ਦਾ ਦਿਲ ਦੁਖਾਇਆ ਜਾ ਰਿਹਾ ਹੈ - ਐਸਾ ਬਿਲਕੁਲ ਨਹੀਂ ਹੈ। ਉਨ੍ਹਾਂ ਬ੍ਰਹਮਾ, ਵਿਸ਼ਨੂੰ, ਮਹੇਸ਼ ਜਾਂ ਤੇਤੀ ਕਰੋੜ ਦੇਵੀ-ਦੇਵਤਿਆਂ ਨੂੰ ਮੰਨਣ ਵਾਲੇ ਲੋਕ ਕਿਧਰੇ ਇਹ ਨਾ ਸਮਝਣ ਕਿ ਇੱਥੇ ਉਨ੍ਹਾਂ ਦੀ ਆਲੋਚਨਾ ਕੀਤੀ ਜਾ ਰਹੀ ਹੈ। ਬਲਕਿ ਉਹ ਇਸ ਗੰਭੀਰ ਸੋਚ ਨਾਲ ਵਿਚਾਰਨ ਕਿ ਇਨ੍ਹਾਂ ਸਾਰਿਆਂ ਬਾਰੇ ਗੱਲ ਕਰਕੇ ਜਿਸ ਪੜਾਅ 'ਤੇ ਲਿਆਇਆ ਗਿਆ ਹੈ, ਉਹ ਪੜਾਅ ਸਭ ਦਾ ਸਾਂਝਾ ਹੈ।

ਸਤਿਗੁਰੂ ਉਨ੍ਹਾਂ ਅਦਿੱਖ ਸ਼ਕਤੀਆਂ ਦੀ ਵਿਚਾਰਧਾਰਾਵਾਂ ਨੂੰ ਦਰਮਿਆਨ ਤੋਂ ਹਟਾਉਣਾ ਚਾਹੁੰਦੇ ਹਨ। ਜੋ ਲੋਕ ਇਨ੍ਹਾਂ ਵਿਚਾਰਾਂ ਨੂੰ ਆਲੋਚਨਾ ਮੰਨਦੇ ਹਨ, ਇਸਦਾ ਮਤਲਬ ਹੈ ਕਿ ਉਹ ਰੱਬ ਦੀ ਹੋਂਦ ਨੂੰ ਹੀ ਨਹੀਂ ਮੰਨਦੇ। ਜੇ ਉਹ ਸਮਝਦੇ ਹਨ ਕਿ ਕੋਈ ਈਸ਼ਵਰ ਜਾਂ ਪਰਮਾਤਮਾ ਹੈ ਤਾਂ ਫ਼ਰਕ ਕੇਵਲ ਇਹ ਹੈ ਕਿ ਗੁਰੂ ਸਾਹਿਬ ਉਨ੍ਹਾਂ ਲੋਕਾਂ ਨੂੰ ਬਹੁਤੀਆਂ ਥਾਵਾਂ 'ਤੇ ਭਟਕਣ ਦੀ ਬਜਾਏ ਇੱਕੋ ਥਾਂ 'ਤੇ ਚਲੇ ਆਉਣ ਲਈ ਪ੍ਰੇਰਦੇ ਹਨ। ਨਾਲ ਹੀ ਗੁਰੂ ਸਾਹਿਬ ਜਿਸ ਥਾਂ 'ਤੇ ਲੈ ਕੇ ਜਾਣਾ ਚਾਹੁੰਦੇ ਹਨ ਉਹ ਕਿਸੇ ਦਾ ਨਿੱਜੀ ਨਹੀਂ, ਬਲਕਿ ਉਹ ਸਭ ਦਾ ਸਾਂਝਾ ਹੈ। ਉਹ ਹੀ ਸਭ ਦੀ ਮੰਜ਼ਿਲ ਹੈ ਅਤੇ ਬਜਾਏ ਸਾਰੇ ਦੇਵੀ-ਦੇਵਤਿਆਂ ਦੇ ਅਸਥਾਨ ਬਣਾਉਣ ਦੇ, ਵੱਖ-ਵੱਖ ਵਿਚਾਰਧਾਰਾਵਾਂ ਵਿੱਚ ਵੰਡੇ ਜਾਣ ਦੇ, ਗੁਰੂ ਸਾਹਿਬ ਕੇਵਲ ਉਸ ਇੱਕ ਪਰਮਾਤਮਾ ਦੇ ਲੜ ਲੱਗਣ ਦੀ ਗੱਲ ਕਰਦੇ ਹਨ।

ਸਤਿਗੁਰੂ, ਜੀਵ ਤੇ ਪਰਮਾਤਮਾ ਦਰਮਿਆਨ ਬਹੁਤੀਆਂ ਚੀਜ਼ਾਂ

**ਮਨਮੁਖਿ ਭੂਲੀ ਬਹੁਤੀ ਰਾਹੀ**

**ਫਾਥੀ ਮਾਇਆ ਫੰਦੇ ।।**

(ਗੁ.ਗ੍ਰੰ.ਸਾ. ਪੰਨਾ : 779)

ਦਾ ਜਾਲ ਹਟਾਉਣਾ ਚਾਹੁੰਦੇ ਹਨ। ਉਹ ਕਹਿੰਦੇ ਹਨ ਕਿ ਜੇ ਉਹ ਦੇਵੀ-ਦੇਵਤੇ ਤੇਰੇ ਹਨ ਤਾਂ ਫਿਰ ਇਹ ਰੱਬ ਕਿਸ ਦਾ ਹੈ, ਇਹ ਵੀ ਤਾਂ ਤੇਰਾ ਹੀ ਹੈ। ਜੇਕਰ ਇਹ ਗੱਲ ਸਮਝ ਵਿੱਚ ਆ ਜਾਏ ਤਾਂ ਫਿਰ ਸ਼ਿਕਵਾ ਨਹੀਂ ਰਹੇਗਾ, ਕੋਈ ਇਹ ਨਹੀਂ ਕਹੇਗਾ ਕਿ ਆਲੋਚਨਾ ਕੀਤੀ ਜਾ ਰਹੀ ਹੈ, ਕਿਉਂਕਿ ਇਨ੍ਹਾਂ ਸਵੱਯੇ ਵਿੱਚ ਦਰਮਿਆਨ ਵਿੱਚੋਂ ਇਸੇ ਗੱਲ ਨੂੰ ਹਟਾਇਆ ਜਾ ਰਿਹਾ ਹੈ।

ਮਨੁੱਖ ਦਿੱਸਣ ਵਾਲੀਆਂ ਚੀਜ਼ਾਂ ਦੀ ਪੂਜਾ ਕਰਦਾ ਹੈ ਤੇ ਇਸ ਲਈ ਉਹ ਉਨ੍ਹਾਂ ਅਦਿੱਖ ਸ਼ਕਤੀਆਂ ਦੇ ਬੁੱਤ ਬਣਾ ਲੈਂਦਾ ਹੈ। ਉਹ ਕਹਿੰਦਾ ਹੈ ਕਿ ਬ੍ਰਹਮਾ, ਸ਼ਿਵ ਜਾਂ ਵਿਸ਼ਨੂੰ ਨੇ ਸਾਹਮਣੇ ਤਾਂ ਆਉਣਾ ਨਹੀਂ, ਇਸ ਲਈ ਉਨ੍ਹਾਂ ਦੇ ਬੁੱਤ ਬਣਾ ਲਏ ਜਾਣ। ਇਸ ਤਰ੍ਹਾਂ ਬੁੱਤ ਪੂਜਾ ਸ਼ੁਰੂ ਹੋ ਗਈ ਅਤੇ ਇਹ ਬੁੱਤ ਰੱਬ ਤੇ ਮਨੁੱਖ ਦੇ ਦਰਮਿਆਨ ਵਿੱਚ ਆ ਖੜੇ ਹੋਏ।

ਉਹ ਪਰਮਾਤਮਾ ਤਾਂ ਐਸਾ ਹੈ ਕਿ ਉਸ ਲਈ ਕਿਸੇ ਬੁੱਤ ਜਾਂ ਆਕਾਰ ਦੀ ਲੋੜ ਹੀ ਨਹੀਂ ਹੈ :

**ਰੂਪੁ ਨ ਰੇਖੁ ਨ ਰੰਗੁ ਕਿਛੁ**

**ਤ੍ਰਿਹੁ ਗੁਣ ਤੇ ਪ੍ਰਭ ਭਿੰਨ ।।**

(ਗੁ.ਗ੍ਰੰ.ਸਾ. ਪੰਨਾ : 283)

ਜੇਕਰ ਕੋਈ ਰੱਬ ਨੂੰ ਪੁੱਛੇ ਕਿ ਹੇ ਪ੍ਰਭੂ ! ਤੂੰ ਸਾਡੇ ਵਿੱਚ ਹੀ ਰਹਿੰਦਾ ਹੈਂ, ਹਰ ਥਾਂ ਸਾਨੂੰ ਸੰਭਾਲ ਰਿਹਾ ਹੈਂ, ਪਾਲ ਰਿਹਾ ਹੈਂ। ਪਰ ਜੁਗ ਬੀਤ ਗਏ ਹਨ ਅਤੇ ਲੋਕ ਤੈਨੂੰ ਮਿਲਣ ਲਈ ਜੰਗਲਾਂ ਵਿੱਚ ਭਟਕ ਰਹੇ ਹਨ, ਸਮਾਧੀਆਂ ਲਾਏ ਬੈਠੇ ਹਨ ਤੇ ਤਰ੍ਹਾਂ-ਤਰ੍ਹਾਂ ਦੇ ਸਵਾਂਗ ਰਚ ਰਹੇ ਹਨ। ਕਿਉਂ ਨਹੀਂ ਤੂੰ ਇੱਕ ਵਾਰ ਸਾਹਮਣੇ ਆ ਕੇ ਲੋਕਾਂ ਦੀ ਲਾਲਸਾ ਪੂਰੀ ਕਰਦਾ, ਉਨ੍ਹਾਂ ਦੀ ਭਟਕਨਾ ਖ਼ਤਮ ਕਰਦਾ। ਫਿਰ ਰੱਬ ਦਾ ਇਹ ਜੁਆਬ ਹੋਵੇਗਾ

ਕਿ ਬਿਲਕੁਲ ਨਹੀਂ, ਸਾਰਿਆਂ ਨੂੰ ਸੰਭਾਲਾਂਗਾ, ਪਾਲਾਂਗਾ ਤੇ ਰਿਜ਼ਕ ਦੇਵਾਂਗਾ ਪਰ ਸਾਹਮਣੇ ਨਹੀਂ ਆਵਾਂਗਾ ਕਿਉਂਕਿ ਜੇ ਸਾਹਮਣੇ ਆ ਗਿਆ ਤਾਂ ਫਿਰ ਇਹ ਲੋਕ ਮੇਰੀ ਵੀ ਫ਼ੋਟੋ ਖਿੱਚ ਕੇ ਉਸਨੂੰ ਮੁੱਲ ਵੇਚਣਾ ਸ਼ੁਰੂ ਕਰ ਦੇਣਗੇ। ਫਿਰ ਇਨ੍ਹਾਂ ਨੂੰ ਰੱਬ ਨੂੰ ਵੇਖਣ ਦੀ ਲਾਲਸਾ ਨਹੀਂ ਰਹਿਣੀ ਬਲਕਿ ਫ਼ੋਟੋ ਹੀ ਲੈ ਕੇ ਰੱਖ ਲੈਣਗੇ।

ਰੱਬ ਦੀ ਫ਼ੋਟੋ ਜਾਂ ਬੁੱਤ ਨਹੀਂ ਬਣਾਇਆ ਜਾ ਸਕਦਾ। ਦਰਮਿਆਨ ਵਿੱਚ ਪਈਆਂ ਇਨ੍ਹਾਂ ਚੀਜ਼ਾਂ ਨੂੰ ਹੀ ਗੁਰੂ ਸਾਹਿਬ ਹਟਾਉਣਾ ਚਾਹੁੰਦੇ ਹਨ ਤੇ ਜੀਵ ਨੂੰ 'ਸ੍ਰੀਪਤਿ' ਨਾਲ ਜੋੜਨਾ ਚਾਹੁੰਦੇ ਹਨ।

**ਕਾਹੂ ਲੈ ਪਾਹਨ ਪੂਜ ਧਰਯੋ ਸਿਰ**

**ਕਾਹੂ ਲੈ ਲਿੰਗ ਗਰੇ ਲਟਕਾਇਓ।।**

ਪਤਾ ਨਹੀਂ ਕਿਉਂ ਲੋਕਾਂ ਨੇ 'ਪਾਹਨ' ਭਾਵ ਪੱਥਰਾਂ ਦੇ ਸਾਹਮਣੇ ਸਿਰ ਝੁਕਾ ਦਿੱਤੇ ਤੇ ਉਨ੍ਹਾਂ ਦੀ ਪੂਜਾ ਸ਼ੁਰੂ ਕਰ ਦਿੱਤੀ ਅਤੇ ਕਈਆਂ ਨੇ ਛੋਟਾ ਜਿਹਾ ਪੱਥਰ ਸ਼ਿਵ-ਲਿੰਗ ਨੂੰ ਪਰੋ ਕੇ ਗਲੇ ਵਿੱਚ ਪਾ ਲਿਆ। ਉਹ ਇਹ ਸਮਝਦੇ ਹਨ ਕਿ ਉਨ੍ਹਾਂ ਦਾ ਦੇਵਤਾ ਹਮੇਸ਼ਾ ਹੀ ਉਨ੍ਹਾਂ ਦੇ ਨਾਲ ਰਹੇਗਾ। ਸਭ ਨੇ ਆਪੋ-ਆਪਣੇ ਦੇਵਤਾ ਨੂੰ ਸੰਭਾਲ ਲਿਆ ਤੇ ਇਥੋਂ ਤਕ ਮੋਹ ਹੋ ਗਿਆ ਕਿ :

**ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ**

**ਕਾਹੂ ਪਛਾਹ ਕੋ ਸੀਸੁ ਨਿਵਾਇਓ।।**

ਕਿਸੇ ਨੇ ਆਖ ਦਿੱਤਾ ਕਿ ਮੇਰਾ ਭਗਵਾਨ ਤਾਂ ਅਵਾਚੀ ਭਾਵ ਦੱਖਣ ਦੇ ਪਾਸੇ ਹੀ ਰਹਿੰਦਾ ਹੈ ਅਤੇ ਦੂਜੇ ਨੇ ਕਹਿ ਦਿੱਤਾ ਕਿ ਮੇਰਾ ਖ਼ੁਦਾ ਤਾਂ ਪੱਛਮ ਵਾਲੇ ਪਾਸੇ ਹੈ। ਇਸ ਤਰ੍ਹਾਂ ਮਨੁੱਖ ਦੇ ਆਪਣੇ ਮੋਹ ਕਰਕੇ, ਮੇਰਾ-ਮੇਰਾ ਕਰਕੇ ਉਹ ਪ੍ਰਭੂ ਵੰਡਿਆ ਗਿਆ।

**ਦਖਨ ਦੇਸਿ ਹਰੀ ਕਾ ਬਾਸਾ**

**ਪਛਿਮਿ ਅਲਹ ਮੁਕਾਮਾ।।**

(ਗੁ.ਗ੍ਰੰ.ਸਾ. ਪੰਨਾ : 1349)

ਗੁਰੂ ਸਾਹਿਬ ਇਸੇ ਭੁਲੇਖੇ ਨੂੰ ਹੀ ਖ਼ਤਮ ਕਰਦੇ ਹਨ ਤੇ ਕਹਿੰਦੇ ਹਨ :

**ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ**

**ਏਹੀ ਠਉਰ ਮੁਕਾਮਾ ॥**

(ਗੁ.ਗ੍ਰੰ.ਸਾ. ਪੰਨਾ : 1349)

ਕਈ ਲੋਕ ਐਸੇ ਹਨ ਜਿਹੜੇ :

**ਕੋਊ ਬੁਤਾਨ ਕੋ ਪੂਜਤ ਹੈ ਪਸੁ**

**ਕੋਊ ਮ੍ਰਿਤਾਨ ਕੋ ਪੂਜਨ ਧਾਇਓ ॥**

ਬੁੱਤਾਂ ਨੂੰ ਬਣਾ-ਬਣਾ ਕੇ ਉਸਦੀ ਪੂਜਾ ਕਰਦੇ ਹਨ। ਇੱਥੇ 'ਪਸੁ' ਸ਼ਬਦ ਵਰਤਿਆ ਗਿਆ ਹੈ ਜਿਸ ਤੋਂ ਭਾਵ ਹੈ ਅਗਿਆਨੀ, ਜਿਸ ਕੋਲ ਕੋਈ ਚੇਤਨਾ ਨਹੀਂ ਕਿਉਂਕਿ ਪਸ਼ੂ ਕੋਲ ਚੇਤਨਾ ਨਹੀਂ ਹੁੰਦੀ।

ਸੋ, ਕਈਆਂ ਨੇ ਬੁੱਤਾਂ ਦੀ ਪੂਜਾ ਸ਼ੁਰੂ ਕਰ ਦਿੱਤੀ ਪਰ ਦੂਜਿਆਂ ਨੇ ਆਖਿਆ ਕਿ ਅਸੀਂ ਨਹੀਂ ਕਰਨੀ, ਇਹ ਬੁੱਤ ਉਨ੍ਹਾਂ ਦੇ ਹਨ ਤੇ ਸਾਡਾ ਕੁਝ ਵੱਖਰਾ ਹੋਣਾ ਚਾਹੀਦਾ ਹੈ। ਇਸ ਲਈ ਉਨ੍ਹਾਂ ਨੇ ਕਬਰਾਂ ਦੀ ਪੂਜਾ ਸ਼ੁਰੂ ਕਰ ਦਿੱਤੀ। ਉਹ ਮ੍ਰਿਤਕਾਂ ਦੀ ਪੂਜਾ ਕਰਨ ਲੱਗ ਪਏ, ਭਾਵੇਂ ਗੱਲ ਤਾਂ ਇਥੇ ਵੀ ਉਹ ਹੀ ਹੈ।

**ਕੂਰ ਕ੍ਰਿਆ ਉਰਝਿਓ ਸਭ ਹੀ ਜਗ**

**ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥ ੧੦ ॥**

ਲੋਕ ਆਪਣਾ ਸਾਰਾ ਜੀਵਨ ਇਨ੍ਹਾਂ ਕੂੜ ਕਿਰਿਆਵਾਂ ਵਿੱਚ ਬਰਬਾਦ ਕਰ ਰਹੇ ਹਨ, ਆਪਣਾ ਕੀਮਤੀ ਜੀਵਨ ਅਜਾਂਈ ਗੁਆ ਰਹੇ ਹਨ। ਪਤਾ ਨਹੀਂ ਕਿਉਂ ਉਹ ਪ੍ਰੇਮ ਵੱਲ ਨਹੀਂ ਵੱਧ ਰਹੇ ਕਿਉਂਕਿ 'ਸ੍ਰੀ ਭਗਵਾਨ' ਭਾਵ ਪ੍ਰਭੂ ਦਾ ਭੇਦ ਇਹ ਹੈ ਕਿ ਉਹ ਬਿਨਾ ਪ੍ਰੇਮ ਤੋਂ ਮਿਲ ਹੀ ਨਹੀਂ ਸਕਦਾ।

ਪ੍ਰੇਮ ਨਿਮਰਤਾ ਦਾ ਪ੍ਰਤੀਕ ਹੈ ਅਤੇ ਜਦੋਂ ਇਹ ਜੀਵ ਆਖੇਗਾ ਕਿ ਮੈਂ ਕੀ ਕਰ ਸਕਦਾ ਹਾਂ, ਜੋ ਕੁਝ ਵੀ ਕਰ ਰਿਹਾ ਹਾਂ, ਉਹ ਕਰਾ ਰਿਹਾ ਹੈ ਤੇ ਉਹ ਕਰਮ ਕਰਦਿਆਂ ਹੋਇਆ ਵੀ ਕੁਝ ਨਹੀਂ ਹੋਵੇਗਾ :

**ਕਰਮ ਕਰਤ ਹੋਵੈ ਨਿਹਕਰਮ।।**

(ਗੁ.ਗ੍ਰੰ.ਸਾ. ਪੰਨਾ : 274)

ਉਸਦੀ ਆਪਣੀ ਵੱਖਰੀ ਹੋਂਦ ਨਹੀਂ ਹੋਵੇਗੀ।

ਜਿਸ ਕਿਸੇ ਵੀ ਕਿਰਿਆ ਵਿੱਚ ਕੋਈ ਆਪਣੀ ਵੱਖਰੀ ਹੋਂਦ ਦਾ ਪ੍ਰਗਟਾਵਾ ਹੋਵੇ, ਉਹ ਮੋਹ ਹੈ। ਇੱਕ ਕਬਰਾਂ ਨੂੰ ਪੂਜ ਰਿਹਾ ਹੈ, ਉਹ ਬੁੱਤ ਨਹੀਂ ਪੂਜਦਾ ਅਤੇ ਬੁੱਤ ਸ਼ਿਕਨ ਅਖਵਾਉਂਦਾ ਹੈ। ਇਸ ਤੋਂ ਉਲਟ ਇੱਕ ਬੁੱਤਾਂ ਨੂੰ ਪੂਜ ਰਿਹਾ ਹੈ ਤੇ ਕਬਰਾਂ ਨੂੰ ਨਹੀਂ ਪੂਜਦਾ। ਨਾਲ ਹੀ ਇੱਕ ਦੱਖਣ ਵੱਲ ਰੱਬ ਨੂੰ ਵੇਖਦਾ ਹੈ ਤੇ ਦੂਜਾ ਪੱਛਮ ਵੱਲ। ਹਰੇਕ ਨੇ ਆਪੋ-ਆਪਣੇ ਮੰਦਰ ਤੇ ਘਰ ਬਣਾਏ ਹੋਏ ਹਨ। ਇਹ ਸਭ ਆਪੋ-ਆਪਣੀ ਹੋਂਦ ਦੀਆਂ ਨਿਸ਼ਾਨੀਆਂ ਹਨ।

ਹੌਲੀ-ਹੌਲੀ ਸਾਡੇ ਵਿੱਚ ਵੀ ਬ੍ਰਾਹਮਣਵਾਦ ਆ ਗਿਆ ਹੈ। ਸਾਡੀ ਵਿੱਚ ਵੀ ਆਪੋ-ਆਪਣੀ ਮਰਿਆਦਾ, ਆਪਣੇ-ਆਪਣੇ ਅੰਮ੍ਰਿਤ ਅਤੇ ਹੋਰ ਵੀ ਬਹੁਤ ਕੁਝ ਪ੍ਰਵੇਸ਼ ਕਰ ਚੁੱਕਾ ਹੈ।

ਪ੍ਰੇਮ ਇੱਕ ਉਹ ਮਸਲਾ ਹੈ ਜਿੱਥੇ ਆ ਕੇ ਹਰ ਕਿਸੇ ਦੀ ਆਪਣੀ ਹੋਂਦ ਖ਼ਤਮ ਹੋ ਜਾਂਦੀ ਹੈ ਅਤੇ ਸਭ ਕੁਝ ਉਸਦਾ ਹੋ ਜਾਂਦਾ ਹੈ। ਅੱਜ ਅਸੀਂ ਵੀ ਆਖ ਦੇਈਏ ਕਿ ਅੰਮ੍ਰਿਤ ਗੁਰੂ ਦਾ ਹੈ, ਮਰਿਆਦਾ ਗੁਰੂ ਦੀ ਹੈ ਤਾਂ ਸਾਰੀਆਂ ਮਰਿਆਦਾਵਾਂ ਇੱਕ ਹੋ ਜਾਣਗੀਆਂ। ਜਿਸ ਦਿਨ ਇਹ ਆਪੋ-ਆਪਣੀ ਹੋਂਦ ਖ਼ਤਮ ਹੋ ਜਾਏਗੀ, ਉੱਥੇ ਪ੍ਰਭੂ ਮਿਲਾਪ ਹੋਵੇਗਾ।

**ਆਪੁ ਗਵਾਈਐ ਤਾ ਸਹੁ ਪਾਈਐ**

**ਅਉਰੁ ਕੈਸੀ ਚਤੁਰਾਈ।।**

(ਗੁ.ਗ੍ਰੰ.ਸਾ. ਪੰਨਾ : 722)

ਆਪਣੇ ਆਪ ਨੂੰ ਮਿਟਾਉਣ ਦਾ ਸਾਧਨ ਹੈ ਪ੍ਰੇਮ ਅਤੇ ਪ੍ਰੇਮ ਦੇ ਬਿਨਾ ਮਿਲਾਪ ਨਹੀਂ ਹੋ ਸਕਦਾ। ਸਤਿਗੁਰੂ ਇਨ੍ਹਾਂ ਸਵੱਯੇ ਵਿੱਚ ਇਹ ਹੀ ਫ਼ੈਸਲਾ ਦਿੰਦੇ ਹਨ।